੧ ਓ ਸਤਿਗੁਰ ਪ੍ਰਸਾਦਿ ॥

ਖਿਆਲਾਂ ਦੀ ਲਾ ਉਡਾਰੀ, ਸਭ ਸ੍ਰਿਸ਼ਟੀਆਂ ਚਾ ਗਾਹੀਆਂ ।
ਦਿਲ ਚੋਂ ਹੀ ਅੰਤ ਮਿਲੀਆਂ, 'ਸੁਥਰੇ' ਨੂੰ ਬਾਦਸ਼ਾਹੀਆਂ ।

# ਬਾਦਸ਼ਾਹੀਆਂ

— ਅਰਥਾਤ —

ਮਹਾਂ ਕਵੀ 'ਸੁਥਰਾ' ਜੀ ਦੀਆਂ ਕਵਿਤਾਵਾਂ ਦੇ ਇਕੱਤ੍ਰ ਸੁੱਚੇ ਮੋਤੀ
"ਮੌਜੀ" ਅਖ਼ਬਾਰ ਵਿਚੋਂ ਚੋਣਵੀਆਂ ਕਵਿਤਾਵਾਂ ਦਾ ਸੰਗ੍ਰਹ

— ਰਚਿਤ —

ਸੱਚਖੰਡ ਵਾਸੀ ਸ੍ਰੀ ਮਾਨ

## ਸ: ਐਸ. ਐਸ. ਚਰਨ ਸਿੰਘ ਜੀ 'ਸ਼ਹੀਦ'

ਸਾਬਕ—ਗਵਰਨਰ ਪੰਜਾਬੀ ਟਕਸਾਲ, ਅੰਮ੍ਰਿਤਸਰ

— ਪ੍ਰਕਾਸ਼ਕ —

**ਹਜ਼ਾਰਾ ਸਿੰਘ ਸਾਬਕ ਐਡੀਟਰ, ਪ੍ਰੋਪ੍ਰਾਈਟਰ 'ਮੌਜੀ' ਅਖਬਾਰ**

ਤੇ

ਸਾਬਕ—ਮੈਨੇਜਰ ਗੁਰਦਵਾਰਾ ਸ੍ਰੀ ਨਨਕਾਣਾ ਸਾਹਿਬ,
ਪ੍ਰੋਪ੍ਰਾਈਟਰ ਸ਼ਹੀਦ ਪੰਜਾਬੀ ਟਕਸਾਲ, ਅੰਮ੍ਰਿਤਸਰ

**ਪਤਾ—ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਕੀਮਤ ੩)

# ਨਵੀਂ ਐਡੀਸ਼ਨ ਕਿਉਂ ?

ਮੇਰੇ ਪਰਮ ਪੂਜਯ ਵਡੇ ਭਰਾਤਾ—ਸੱਚ ਖੰਡ ਵਾਸੀ ਸਰਦਾਰ ਐਸ. ਐਸ. ਚਰਨ ਸਿੰਘ ਜੀ 'ਸ਼ਹੀਦ' ਜਦੋਂ ਪੰਜਾਬੀ ਮਾਤਾ ਦੀ ਅਤੁੱਟ ਸੇਵਾ ਕਰਦਿਆਂ ਹੋਇਆਂ ਅਗਸਤ ੧੯੩੫ ਨੂੰ ਸ਼ਿਮਲੇ ਵਿਖੇ ਇਸ ਅਸਾਰ ਸੰਸਾਰ ਦੀ ਪਵਿਤ੍ਰ ਯਾਤਰਾ ਕਰਦੇ ਹੋਏ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਤਾਂ ਉਹਨਾਂ ਦੇ ਪਿਛੋਂ ਪੰਜਾਬੀ-ਦੁਨੀਆਂ ਵਿਚ ਇਕ ਜ਼ਬਰਦਸਤ ਹਲਚਲ ਪੈਦਾ ਹੋ ਗਈ, ਅਤੇ ਓਹਨਾਂ ਦੀ ਇਸ ਅਣਹੋਂਦ ਦੇ ਕਾਰਨ ਪੰਜਾਬੀ-ਸਾਹਿਤ ਨੂੰ ਇਕ ਭਾਰੀ ਨੁਕਸਾਨ ਪੁੱਜਾ।

ਮੈਨੂੰ ਆਪਣੇ ਸਤਿਕਾਰ ਯੋਗ ਵੀਰ ਜੀ ਦੀ ਮਹਾਨ ਬਖਸ਼ਸ਼ ਦੁਵਾਰਾ ੧੯੦੭ ਤੋਂ ਹੀ (ਉਨ੍ਹਾਂ ਦੇ ਚਰਨਾਂ ਵਿਚ ਰਹਿਕੇ) ਪੰਜਾਬੀ ਮਾਤਾ ਦੀ ਕੁਝ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਤੇ ਮੈਂ ਓਹਨਾਂ ਦੀ ਮੇਹਰ ਦੁਵਾਰਾ 'ਮੌਜੀ' ਦੀ ਪਬਲਿਸ਼ਰੀ, ਮੈਨੇਜਿੰਗ ਪ੍ਰੋਪ੍ਰਾਈਟਰੀ ਤੇ ਐਡੀਟਰੀ ਦੀ ਸੇਵਾ ਕਰਦਾ ਰਿਹਾ। ੧੯੩੪ ਵਿਚ ਸ੍ਰੀ ਕਰਤਾਰਪੁਰ ਵਾਲੀ ਪਾਵਨ ਆਦਿ ਬੀੜ ਨਾਲ ਗੁਰਬਾਣੀ ਦੀ ਸੁਧਾਈ ਕੀਤੀ। ਲੋਕਾਂ ਦੀ ਮੰਗ ਤੇ ਪਹਿਲੀ ਵੇਰ ਜਦ ਮੈਨੂੰ ਖਿਆਲ ਪੈਦਾ ਹੋਇਆ ਕਿ 'ਸੁਥਰੇ' ਦੀਆਂ ਕਵਿਤਾਵਾਂ ਪੁਸਤਕ ਰੂਪ ਵਿਚ ਛਪਣੀਆਂ ਚਾਹੀਦੀਆਂ ਹਨ ਤਾਂ ਮੈਂ ਉਹਨਾਂ ਦੀ ਸੇਵਾ ਵਿਚ ਬੇਨਤੀ ਕੀਤੀ ਪਰ ਰੁਝੇਵੇਂ ਦੇ ਕਾਰਨ ਉਹ ਏਧਰ ਧਿਆਨ ਨਾ ਦੇ ਸੱਕੇ। ਓਸੇ ਵੇਲੇ ਮੈਂ ਕਈ ਆਦਮੀ ਲਗਾ ਕੇ ਨਕਲਾਂ ਕਰਾਈਆਂ ਤੇ ਉਹ ਲਿਖਤੀ ਖਰੜਾ ਉਨ੍ਹਾਂ ਦੀ ਸੇਵਾ ਵਿਚ ਪੇਸ਼ ਕਰਕੇ ਬੇਨਤੀ ਕੀਤੀ ਕਿ ਇਹਨਾਂ ਤੇ ਨਜ਼ਰ-ਸਾਨੀ ਕਰੋ। ਉਨ੍ਹਾਂ ਦੀ ਤੇ ਸ੍ਰੀ ਮਾਨ ਲਾਲਾ ਧਨੀ ਰਾਮ ਸਾਹਿਬ ਚਾਤ੍ਰਿਕ ਦੀ ਨਜ਼ਰ-ਸਾਨੀ ਹੋ ਜਾਣ ਤੇ ਮੈਂ ਇਸ ਦੀ ਛਪਾਈ, ਸੁਧਾਈ, ਕਾਗਜ਼ ਤੇ ਬੇਲ ਬੂਟੇ ਆਦਿ ਦੀ ਖਾਸ ਤੌਰ ਤੇ

ਸੇਵਾ ਕੀਤੀ। ਸ: ਐਸ. ਐਸ. ਚਰਨ ਸਿੰਘ ਜੀ 'ਸ਼ਹੀਦ' ਨੇ ਆਪਣੇ ਜੀਵਨ ਵਿਚ ਪੰਜਾਬੀ ਬੋਲੀ ਦੀ ਉੱਨਤੀ ਲਈ ਉਹ ਕੁਝ ਕਰਕੇ ਵਿਖਾਇਆ, ਜੋ ਸੰਸਾਰ ਭਰ ਦੇ ਕੋਨੇ ਕੋਨੇ ਵਿਚ ਅਜ ਤਕ ਸੂਰਜ ਵਾਂਗ ਰੋਸ਼ਨ ਹੈ!

ਆਪ ਜਦ ਸਾਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇਕੇ ਗੁਰਪੁਰੀ ਸਿਧਾਰ ਗਏ, ਤਾਂ ਏਹ ਗਲ ਮੰਨਣ ਵਾਲੀ ਹੈ ਕਿ ਮੈਨੂੰ ਓਸ ਸਮੇਂ ਅਜੇਹੀ ਉਦਾਸੀ ਪੈਦਾ ਹੋਈ, ਜਿਸ ਤੇ ਮੈਂ ਫੌਰਨ ਲਾਹੌਰ ਚਲਾ ਗਿਆ ਅਤੇ ਦੇਸ਼ ਦੇ ਬਟਵਾਰੇ ਸਮੇਂ (੧੨ ਸਾਲ ਬਤੀਤ ਕਰਕੇ) ੧੯੪੭ ਨੂੰ ਮੁੜ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਜੀ ਵਿਚ ਵਾਪਸ ਆਇਆ।

ਢਾਈ ਕੁ ਸਾਲ ਹੋਏ ਜਦ ਦੋ ਜਹਾਨ ਵਾਲੀ-ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਲੋਂ—ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਰਾਹੀਂ ਸੱਦਾ ਪੁਜਾ ਕਿ ਮੈਂ ਜਲਦੀ ਹੀ ਸ੍ਰੀ ਨਨਕਾਣਾ ਸਾਹਿਬ ਦੀ ਪਾਵਨ ਤੇ ਪਵਿਤ੍ਰ ਧਰਤੀ ਤੇ ਪਹੁੰਚ ਕੇ ਖਸਤਾ ਹਾਲਤ ਵਿਚ ਹੋਏ ਗੁਰਦੁਵਾਰਿਆਂ ਦੀ (ਪਾਕਿਸਤਨ ਸ੍ਰਕਾਰ ਨੂੰ ਪ੍ਰੇਰਕੇ) ਕੁਝ ਮੁਰੰਮਤ ਕਰਾਵਾਂ (ਉਥੋਂ ਦੇ ਦੋ ਸਾਲਾਂ ਦੇ ਹਾਲਾਤ ਵਖਰੀ ਪੁਸਤਕ ਵਿਚ ਤਸਵੀਰਾਂ ਸਣੇ ਛਪ ਰਹੇ ਹਨ) ਸੋ ਮੈਂ ਸ਼ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਨੁਸਾਰ ਸਤਿਗੁਰਾਂ ਦੇ ਚਰਨਾਂ ਵਿਚ ੩੧ ਮਾਰਚ ੧੯੫੨ ਨੂੰ ਪਹੁੰਚਕੇ ਤੇ ਦੋ ਸਾਲ ਉਥੇ ਰਹਿ ਕੇ ਸੇਵਾ ਵਿਚ ਸਫਲੇ ਕੀਤੇ। ਮੈਂ ਵਾਪਸ ਸ੍ਰੀ ਅੰਮ੍ਰਿਤਸਰ ਜੀ ਪਹੁੰਚਕੇ ਇਕ ਦਿਨ ਇਕ ਸੱਜਣ ਦੇ ਹੱਥ ਵਿਚ ਇਹ ਪੁਸਤਕ ਦੇਖੀ, ਉਸ ਸੱਜਣ ਤੋਂ ਇਸ ਕਿਤਾਬ ਨੂੰ ਲੈ ਕੇ ਵੇਖਿਆ, ਨਾ ਉਹ ਪਹਿਲਾ ਅਕਾਰ, ਨਾ ਉਹ ਸਜਾਵਟ, ਨਾ ਉਨ੍ਹਾਂ ਦੀ ਤਸਵੀਰ, ਨਾ ਉਹ ਸੁਧਾਈ, ਨਾ ਉਹ ਵੇਲਾਂ ਤੇ ਨਾ ਉਹ ਤਰਤੀਬ ਸੀ, ਸਗੋਂ ਬਹੁਤ ਕੁਛ ਅਗੇ ਪਿਛੇ ਤੇ ਗ਼ਲਤੀਆਂ ਕਰ ਕੇ ਪੁਸਤਕ ਦਾ ਸਤਿਆਨਾਸ ਸੀ। ਆਪਣੀ

ਪੁਸਤਕ ਦਾ ਏਹ ਹਾਲ ਵੇਖ ਕੇ ਮੇਰੇ ਦਿਲ ਨੂੰ ਬੜਾ ਸਦਮਾਂ ਪੁਜਾ ਅਤੇ ਮਨ ਵਿਚ ਇਹ ਖਿੱਚ ਪੈਦਾ ਹੋਈ ਕਿ ਇਸ ਪੁਸਤਕ ਨੂੰ ਮੁੜ ਉਸੇ ਸ਼ਾਨ ਨਾਲ ਸੋਧਕੇ ਛਾਪਾਂ ਤਾਂਕਿ ਮੇਰੇ ਵੀਰ ਜੀ ਦੀ ਮਹਾਨ ਆਤਮਾਂ ਨੂੰ ਅਤਿਅੰਤ ਪ੍ਰਸੰਨਤਾ ਹੋਵੇ । ਪੁਸਤਕ ਦੀ ਛਪਾਈ ਉਹਨਾਂ ਦਿਨਾਂ ਵਿਚ ਸ਼ੁਰੂ ਹੋਈ ਜਦ ਮੇਰੇ ਲੜਕੇ ਨੂੰ ਬੁਖ਼ਾਰ ਹੋ ਗਿਆ ਸੀ ਤੇ ਹੁੰਦਾ ੨ ਉਹ ਖਤਰਨਾਕ ਟਾਈਫਾਈਡ ਬਣ ਗਿਆ ਤੇ ਉਸ ਨੂੰ ੪੫ ਦਿਨ ਵੀ. ਜੇ. ਹਸਪਤਾਲ ਅੰਮ੍ਰਿਤਸਰ ਵਿਚ ਰਹਿਣਾ ਪਿਆ ਤੇ ਇਸੇ ਕਾਰਨ ਮੇਰਾ ਵਕਤ ਵੀ ਓਥੇ ਹੀ ਲੱਗਾ ਅਰ ਮੇਰੀ ਸੱਧਰ ਪੁਸਤਕ ਦੀ ਛਪਾਈ ਤੇ ਸਜਾਵਟ ਵਲ ਵਕਤ ਨਾ ਦੇਣ ਕਰਕੇ ਪੂਰੀ ਨਾ ਹੋ ਸਕੀ। ਹਾਂ, ਲੇਖਾਂ ਆਦਿ ਦੀ ਤਰਤੀਬ ਤੇ ਕੁਝ 'ਸੁਥਰਾ' ਸਾਹਿਬ ਦੀਆਂ ਹੋਰ ਨਜ਼ਮਾਂ ਛਾਪਕੇ ਪੰਜਾਬੀ ਪਿਆਰਿਆਂ ਦੀ ਮੰਗ ਨੂੰ ਪੂਰਿਆਂ ਕਰਨ ਦੀ ਕੋਸ਼ਿਸ਼ ਕੀਤੀ ਹੈ। ਜੇ ਪਾਠਕ ਸਜਣ ਹੁਣ ਮੇਰੀ ਇਸ ਰੰਚਕ ਮਾਤ੍ਰ ਸੇਵਾ ਨੂੰ ਪ੍ਰਵਾਨ ਕਰਨਗੇ, ਤਾਂ ਯਕੀਨਨ ਮੈਨੂੰ ਉਹਨਾਂ ਦੀ ਮੇਹਰ ਦਾ ਸਦਕਾ ਦਿਲੋਂ ਬਹੁਤ ਹੀ ਪ੍ਰਸੰਨਤਾ ਹੋਵੇਗੀ ਤੇ ਇਸ ਸਿਲਸਿਲੇ ਵਿਚ 'ਸ਼ਹੀਦ' ਜੀ ਦੀ 'ਪੰਜਾਬੀ ਟਕਸਾਲ' ਵਲੋਂ ਉਹਨਾਂ ਦੀਆਂ ਤਮਾਮ ਪੁਰਾਣੀਆਂ ਛਪੀਆਂ ਹੋਈਆਂ ਤੇ ਅਣ-ਛਪੀਆਂ ਪੁਸਤਕਾਂ ਸੋਧਕੇ ਪੂਰੀ ਸ਼ਾਨ ਨਾਲ ਪਾਠਕਾਂ ਦੀ ਭੇਟਾ ਕੀਤੀਆਂ ਜਾਣਗੀਆਂ ।

ਪੰਜਾਬੀ ਦਾ ਨਿਮਾਣਾ ਸੇਵਕ ਹਜ਼ਾਰਾ ਸਿੰਘ

## ਮਹਾਨ ਉੱਦਮ ਦੀ ਦਿਲੀ ਪ੍ਰਸੰਸਾ

ਮੇਰੇ ਸੁਹਿਰਦ ਮਿੱਤਰ ਸ: ਹਜ਼ਾਰਾ ਸਿੰਘ ਜੀ ਮਾਲਿਕ, ਐਡੀਟਰ, ਪਬਲਿਸ਼ਰ ਤੇ ਮੈਨੇਜਰ 'ਮੌਜੀ' ਤੇ ਮਾਲਕ ਗੁਰੂ ਖਾਲਸਾ ਪ੍ਰੈਸ ਤੇ ਦਰਬਾਰ ਪ੍ਰੈਸ ਅਤੇ ਸਾਬਕ ਮੈਨੇਜਰ ਗੁਰਦੁਵਾਰਾ

ਸ੍ਰੀ ਨਨਕਾਣਾ ਸਾਹਿਬ ਨੇ ਸੰ: ੧੯੫੪ ਨੂੰ ਵਾਪਸ ਏਥੇ ਪੁੱਜ ਕੇ ਆਪਣੇ ਵਡੇ ਭਰਾਤਾ ਸ੍ਰ: ਐਸ. ਐਸ. ਚਰਨ ਸਿੰਘ ਜੀ 'ਸ਼ਹੀਦ'. ਦੀਆਂ ਰਚਿਤ ਪੰਜਾਬੀ ਪੁਸਤਕਾਂ ਨੂੰ ਮੁੜ ਬੜੀ ਸੁੰਦਰ ਰੀਤੀ ਨਾਲ ਛਪਵਾਕੇ ਮਾਨਯੋਗ ਪਾਠਕਾਂ ਦੇ ਹੱਥਾਂ ਵਿਚ ਪੁਚਾਉਣ ਦਾ ਜੋ ਮਹਾਨ ਉੱਦਮ ਕੀਤਾ ਹੈ, ਉਸ ਲਈ ਮੈਂ ਏਹਨਾਂ ਦੀ ਦਿਲੋਂ ਪ੍ਰਸ਼ੰਸਾ ਕੀਤੇ ਬਿਨਾਂ ਨਹੀਂ ਰਹਿ ਸਕਦਾ! ਮੈਨੂੰ ਸ: ਐਸ. ਐਸ. ਚਰਨ ਸਿੰਘ ਜੀ ਸ਼ਹੀਦ ਨਾਲ ਮਿਲਕੇ ਪੰਜਾਬੀ ਦੀ ਕੁਝ ਸੇਵਾ ਕਰਨ ਦਾ ਖ਼ਾਸ ਸਮਾਂ ਪ੍ਰਾਪਤ ਹੋਇਆ। ਮੈਂ ਉਹਨਾਂ ਪਾਸੋਂ ਅਨੇਕਾਂ ਗੁਣ ਸਿਖੇ। ਉਹਨਾਂ ਨੇ ਪੰਜਾਬੀਆਂ ਨੂੰ ਸੁਚੇ ਹੀਰੇ-ਮੋਤੀ ਲਟਾਏ, ਅਤੇ ਪੰਜਾਬੀ ਦੀ ਉਹ ਅਣਥੱਕ ਸੇਵਾ ਕੀਤੀ, ਜੋ ਪੰਜਾਬੀ ਸਰਕਾਰ ਵਿਚ ਕੋਈ ਗੁੱਝੀ ਛਿਪੀ ਨਹੀਂ ਹੈ।

ਸ: ਐਸ. ਐਸ. ਚਰਨ ਸਿੰਘ ਜੀ 'ਸ਼ਹੀਦ' ਨੇ 'ਬਾਦਸ਼ਾਹੀਆਂ' ਜੈਸੀ ਮਹਾਨ-ਸਾਹਿਤਕ ਪੁਸਤਕ ਰਚ ਕੇ ਸਾਨੂੰ ਉਹ ਭੰਡਾਰਾ ਸੌਂਪਿਆ, ਜਿਸ ਤੋਂ ਅਸਾਂ ਸਚਮੁਚ ਕਾਫੀ ਲਾਭ ਉਠਾਇਆ। ਪੰਜਾਬ ਯੂਨੀਵਰਸਿਟੀ ਵੱਲੋਂ ਇਕ ਹਜ਼ਾਰ ਰੁਪੈ ਅਵਲ ਇਨਾਮ ਮਿਲਿਆ ਅਤੇ ਇਹ ਪੁਸਤਕ ਸ: ਹਜ਼ਾਰਾ ਸਿੰਘ ਜੀ ਦੀ ਕੋਸ਼ਸ਼ ਨਾਲ ਗਿਆਨੀ ਵਿਚ ਪੰਜ ਸਾਲ ਦੇ ਕਰੀਬ ਲਗੀ ਰਹੀ। ਭਾਵੇਂ ਅਜ 'ਸ਼ਹੀਦ' ਸਾਹਿਬ ਸਾਡੇ ਪਾਸ ਨਹੀਂ ਹਨ, ਪਰ ਉਹਨਾਂ ਦੀਆਂ ਲਿਖਤਾਂ ਅਜ ਸਾਨੂੰ ਜ਼ਰੂਰ ਰੌਸ਼ਨ ਮੁਨਾਰੇ ਦਾ ਕੰਮ ਦੇਣਗੀਆਂ, ਬਲਕਿ ਪੰਜਾਬੀ ਵਿਚ ਉਹਨਾਂ ਦੀ ਬਰਕਤ ਨਾਲ ਕਾਫ਼ੀ ਵਾਧਾ ਹੋਇਆ ਹੈ। ਜੇਕਰ ਓਹਨਾ ਦੀਆਂ ਤਮਾਮ ਪੁਸਤਕਾਂ ਛਪਕੇ ਪੰਜਾਬੀ-ਮਾਰਕੀਟ ਵਿਚ ਪੁਜ ਜਾਣ, ਤਾਂ ਪੰਜਾਬੀ ਦੀ ਇਸ ਨਾਲੋਂ ਹੋਰ ਵਧੇਰੇ ਕੀ ਸੇਵਾ ਹੋ ਸਕਦੀ ਹੈ? ਪਰ ਲੋੜ ਹੈ ਕਿ ਵਾਹਿਗੁਰੂ ਸ: ਹਜ਼ਾਰਾ ਸਿੰਘ ਜੀ ਨੂੰ ਓਹ ਬਲ ਬਖਸ਼ੇ, ਜਿਸ ਨਾਲ ਕਿ ਓਹਨਾਂ ਦੀ ਇਹ ਆਸ ਜ਼ਰੂਰ ਪੂਰੀ ਹੋਵੇ।

੧੮-੧੦-੫੪ ਅੰਮ੍ਰਿਤਸਰ) ਹਿਤੂ—ਚੌਧਰੀ ਜਵਾਹਰ ਸਿੰਘ 'ਕੇਹਰ'

# ਜਾਂਚ ਤੇ ਪਰਖ

ਵਲੋਂ—ਸ੍ਰੀ ਮਾਨ ਔਨਰੇਬਲ, ਖਾਨ ਬਹਾਦਰ, ਚੌਧਰੀ
ਸਰ ਸ਼ਹਾਬ ਦੀਨ ਸਾਹਿਬ (ਨਾਈਟ) ਬੀ. ਏ. ਐਲ. ਐਲ ਬੀ
ਪ੍ਰੈਜ਼ੀਡੈਂਟ ਪੰਜਾਬ ਲੈਜਿਸਲੇਟਿਵ ਕੌਂਸਲ ਲਾਹੌਰ

ਮੈਂ ਸਰਦਾਰ ਐਸ. ਐਸ ਚਰਨ ਸਿੰਘ ਸਾਹਿਬ 'ਸ਼ਹੀਦ' ਦੀਆਂ ਮਹਾਂ ਕਵੀ 'ਸੁਥਰਾ' ਜੀ ਦੇ ਨਾਂ ਨਾਲ ਲਿਖੀਆਂ ਹੋਈਆਂ ਕਵਿਤਾਵਾਂ ਦੇ ਇਕੱਤ੍ਰ ਸੌ ਮੋਤੀ ਬੜੇ ਧਿਆਨ ਨਾਲ ਜਾਚੇ ਤੇ ਪਰਖੇ ਨੇ। ਮੇਰੀ ਰਾਇ ਵਿਚ ਇਹ ਅਜੇਹੇ ਅਣਮੋਲ ਮੋਤੀ, ਬਲਕਿ ਹੀਰੇ ਨੇ ਕਿ ਇਹਨਾਂ ਦਾ ਕੋਈ ਮੁੱਲ ਪੈ ਹੀ ਨਹੀਂ ਸਕਦਾ। ਇਕ ਇਕ ਕਵਿਤਾ ਅਜਿਹੀ ਮਜ਼ੇਦਾਰ ਤੇ ਸਵਾਦਲੀ ਏ ਕਿ ਘੜੀ ਮੁੜੀ ਸੁਣਨ ਤੇ ਜੀ ਪਿਆ ਕਰਦਾ ਏ। ਜੇਹੜੀ ਨਸੀਹਤ ਹਰ ਇਕ ਕਵਿਤਾ ਤੋਂ ਮਿਲਦੀ ਏ, ਉਹ ਅਜੇਹੀ ਬੇਸ਼ ਏ ਕਿ ਜੋ ਕੋਈ ਉਹਦੇ ਤੇ ਅਮਲ ਕਰੇਗਾ ਉਹ ਨਿਰਾ ਆਪਣਾ ਈ ਭਲਾ ਨਹੀਂ ਕਰੇਗਾ ਬਲਕਿ ਹੋਰਨਾਂ ਨੂੰ ਵੀ ਸੁਖ ਦੇਵੇਗਾ। ਜ਼ਬਾਨ ਬੜੀ ਪਿਆਰੀ, ਸਵਾਦਲੀ, ਮਿੱਠੀ ਤੇ ਮਜ਼ੇਦਾਰ ਏ, ਲਫਜ਼ ਚੋਣਵੇਂ ਤੇ ਢੁਕਵੇਂ ਨੇ। ਮੈਂ ਪੰਜਾਬੀ ਨਜ਼ਮ ਵਿਚ ਅਜਿਹੀ ਮਿੱਠੀ ਕੋਈ ਕਿਤਾਬ ਨਹੀਂ ਡਿੱਠੀ। ਮੈਨੂੰ ਪੱਕਾ ਯਕੀਨ ਏ ਕਿ ਜੋ ਕੋਈ ਏਸ ਕਿਤਾਬ ਨੂੰ ਪੜ੍ਹੇਗਾ ਉਹਦੀ ਰਾਇ ਇਹਦੀ ਬਾਬਤ ਉਹੋ ਈ ਹੋਵੇਗੀ, ਜੋ ਮੇਰੀ ਏ। ਹਿੰਦੂ, ਸਿੱਖ, ਮੁਸਲਮਾਨ, ਮਰਦ, ਜ਼ਨਾਨੀਆਂ, ਕੁੜੀਆਂ, ਮੁੰਡੇ ਇਸ ਕਿਤਾਬ ਦਿਆਂ ਗੁਣਾਂ ਤੋਂ ਇਕੋ ਜਿਹਾ ਨਫਾ ਪਾ ਸਕਦੇ ਨੇ। ਜੋ ਨਸੀਹਤਾਂ ਇਸ ਕਿਤਾਬ ਵਿਚ ਲਿਖੀਆਂ ਨੇ ਉਹ ਕਿਸੇ ਮਜ਼੍ਹਬ ਦੇ ਬਰਖਿਲਾਫ ਨਹੀਂ । ਮੈਂ ਸਰਦਾਰ ਸਾਹਿਬ ਨੂੰ ਇਸ ਕਿਤਾਬ ਦੇ ਲਿਖਣ ਤੇ ਵਧਾਈ ਦੇਂਦਾ ਹਾਂ ਤੇ ਨਾਲ ਹੀ ਮੈਂ ਪੰਜਾਬੀ ਦਿਆਂ

ਪ੍ਰੇਮੀਆਂ ਦੀ ਖਿਦਮਤ ਵਿਚ ਇਹ ਬੇਨਤੀ ਕਰਦਾ ਹਾਂ ਭਈ ਜੇ ਪੰਜਾਬੀ ਦਾ ਵਾਧਾ ਕਰਨਾ ਜੇ ਤਾਂ ਇਸ਼ਕ ਦੀਆਂ ਕਹਾਣੀਆਂ ਕਿੱਸੇ ਛੱਡ ਕੇ ਸਰਦਾਰ ਸਾਹਿਬ ਵਾਂਗ ਕਿਤਾਬਾਂ ਲਿਖੋ। ਇਹ ਕਿਤਾਬ ਸਭਨੀਂ ਗੱਲੀਂ ਬੜੀ ਸੋਹਣੀ, ਪਿਆਰੀ ਤੇ ਚੰਗੀ ਏ, ਪਰ ਬੜੇ ਅਫਸੋਸ ਦੀ ਗੱਲ ਏ ਜੋ ਏਹ ਗੁਰਮੁਖੀ ਅੱਖਰਾਂ ਵਿਚ ਈ ਛਪੀ ਏ, ਉਰਦੂ ਅੱਖਰਾਂ ਵਿਚ ਨਹੀਂ ਛਪੀ। ਮੈਨੂੰ ਉਮੈਦ ਏ ਕਿ ਸਰਦਾਰ ਸਾਹਿਬ ਮਿਹਰਬਾਨੀ ਕਰਕੇ ਏਹਨੂੰ ਉਰਦੂ ਅੱਖਰਾਂ ਵਿਚ ਵੀ ਛਾਪ ਕੇ ਮੇਰੇ ਜਿਹਾਂ ਗੁਰਮੁਖੀ ਦਿਆਂ ਨਾਵਕਫਾਂ ਨੂੰ ਭੀ ਮੌਕਿਆ ਦੇਣਗੇ ਕਿ ਉਹ ਵੀ ਏਹਨੂੰ ਪੜ੍ਹ ਕੇ ਮਜ਼ੇ ਲੈਣ ਤੇ ਨਸੀਹਤਾਂ ਸਿਖਣ।

ਲਾਹੌਰ<br>
੩੦ ਦਸੰਬਰ ੧੯੩੨ — ਸ਼ਹਾਬਦੀਨ

—o—

## ਪ੍ਰਸੰਸਾ

ਵਲੋਂ:–ਸ੍ਰੀ ਰਾਜਾ ਸਰ ਦਲਜੀਤ ਸਿੰਘ ਸਾਹਿਬ ਕੇ. ਬੀ. ਈ. ਸੀ. ਐਸ. ਆਈ. ਔਫ ਕਪੂਰਥਲਾ

ਇਸ ਵੇਲੇ ਸਾਰੇ ਪੰਜਾਬ, ਕੀ ਸ਼ਹਿਰਾਂ ਤੇ ਕੀ ਗਰਾਵਾਂ ਵਿਚ ਅਖਬਾਰ 'ਮੌਜੀ' ਦੀ ਖਾਸ ਮਸ਼ਹੂਰੀ ਤੇ ਪੰਜਾਬੀ ਦੇ ਤਮਾਮ ਪ੍ਰੇਮੀਆਂ ਵਿਚ ਇਹ ਬੜੀ ਉੱਚੀ ਪਦਵੀ ਦਾ ਅਖ਼ਬਾਰ ਗਿਣਿਆ ਜਾਂਦਾ ਹੈ। ਇਸ ਸਾਰੀ ਕਾਮਯਾਬੀ ਦਾ ਸਿਹਰਾ ਇਸ ਦੇ ਚੀਫ ਐਡੀਟਰ ਸ: ਐਸ. ਐਸ. ਚਰਨ ਸਿੰਘ ਜੀ ਦੇ ਸਿਰ ਹੈ ਜੋ ਵਿੱਦਿਆ ਸਾਹਿੱਤਜ ਤੇ ਜਰਨਲਿਜ਼ਮ ਦੇ ਕਾਰਜ ਵਿਚ ਪੂਰੇ ਨਿਪੁੰਨ ਸਨ। ਸਰਦਾਰ

ਚਰਨ ਸਿੰਘ ਜੀ ਨੇ ਆਪਣਾ ਤਨ, ਮਨ ਧਨ ਲਗਾ ਕੇ ਪੰਜਾਬੀ ਭਾਸ਼ਾ ਤੇ ਕਾਵਯ ਦੀ ਉਹ ਸੇਵਾ ਕੀਤੀ ਹੈ ਜੋ ਹਮੇਸ਼ਾਂ ਜਿਊਂਦੀ ਰਹੇਗੀ।

ਸਰਦਾਰ ਸਾਹਿਬ ਦੀ ਕਵਿਤਾ ਤੇ ਰਚਨਾ ਕਈ ਨਾਵਾਂ ਹੇਠ ਛਪਦੀ ਰਹਿੰਦੀ ਹੈ, ਪਰੰਤੂ ਇਕ ਅਨੋਖੇ ਪ੍ਰਕਾਰ ਦਾ ਕਾਵਯ ਮਹਾਂ ਕਵੀ 'ਸੁਥਰਾ' ਜੀ ਦੇ ਨਾਮ ਹੇਠਾਂ 'ਮੌਜੀ' ਵਿਚ ਛਪਦਾ ਰਿਹਾ ਹੈ। ਏਹਨਾਂ ਕਵਿਤਾਵਾਂ ਵਿਚ ਆਪਨੇ ਹਾਸਯ, ਨੀਤੀ ਦੇ ਅਦਭੁੱਤ ਰਸਾਂ ਨੂੰ ਅਜੇਹੀ ਯੋਗਤਾ ਨਾਲ ਮਿਲਾਇਆ ਹੈ ਕਿ ਹਰੇਕ ਨਰ ਨਾਰੀ ਤੇ ਬੱਚਿਆਂ ਨੂੰ ਭੀ ਬਹੁਤ ਹੀ ਪਿਆਰੀਆਂ ਲਗਦੀਆਂ ਹਨ। ਇਹ ਕਵਿਤਾਵਾਂ ਗੰਭੀਰ ਉਪਦੇਸ਼ ਬੜੇ ਪਿਆਰ ਦੇ ਅਸਰ ਭਰੇ ਢੰਗ ਨਾਲ ਸਿਖਾਉਂਦੀਆਂ ਹਨ। ਹਾਸਯਰਸ ਦਾ ਰੰਗ ਏਹਨਾਂ ਨੂੰ ਅਜਿਹੀਆਂ ਬਣਾ ਦੇਂਦਾ ਹੈ ਕਿ ਸਭ ਲੋਕੀਂ ਇਹਨਾਂ ਨੂੰ ਬੜੇ ਪ੍ਰੇਮ ਨਾਲ ਪੜ੍ਹਦੇ ਤੇ ਯਾਦ ਰਖਦੇ ਹਨ, ਜਿਸ ਕਰਕੇ ਇਹ ਕਵਿਤਾਵਾਂ ਅਤੀ ਲਾਭ-ਦਾਇਕ ਸਾਬਤ ਹੋਈਆਂ ਹਨ। ਹੁਣ ਏਹ ਕਵਿਤਾਵਾਂ ਸੰਗ੍ਰਹਿ ਕਰਕੇ ਇਸ ਪੁਸਤਕ ਦੀ ਸ਼ਕਲ ਵਿਚ ਛਾਪੀਆਂ ਗਈਆਂ ਹਨ। ਯਕੀਨ ਹੈ ਕਿ ਤਮਾਮ ਲੋਕ ਏਹਨਾਂ ਤੋਂ ਪਰਮ ਲਾਭ ਪ੍ਰਾਪਤ ਕਰਨਗੇ।

ਅੰਤ ਵਿਚ ਮੈਂ ਸ: ਚਰਨ ਸਿੰਘ ਜੀ ਨੂੰ ਇਸ ਅਤੀ ਉੱਤਮ ਲਾਭਕਾਰੀ ਕਾਰਜ ਦੀ ਕਾਮਯਾਬੀ ਲਈ ਬਹੁਤ ਬਹੁਤ ਵਧਾਈ ਦੇਂਦਾ ਹਾਂ।

ਦਿੱਲੀ, ੨੭ ਦਸੰਬਰ ੧੯੩੨ ਦਲਜੀਤ ਸਿੰਘ

—o—

# ਵਾਕਫੀ

ਵਲੋਂ–ਸ੍ਰੀ ਮਾਨ ਔਨਰੇਬਲ ਸ੍ਰਦਾਰ ਸਰ ਜੋਗਿੰਦਰ ਸਿੰਘ ਸਾਹਿਬ
ਨਾਈਟ ਰਈਸਆਜ਼ਮ ਰਸੂਲਪੁਰ (ਪੰਜਾਬ) ਤੇ ਐਰਾ (ਅਵਧ)
ਵਜ਼ੀਰ ਖੇਤੀ ਬਾੜੀ ਸਰਕਾਰ ਪੰਜ਼ਾਬ ਲਾਹੌਰ

'ਮੌਜੀ' ਅਖਬਾਰ ਦੇ ਚੀਫ਼ ਐਡੀਟਰ ਸਰਦਾਰ ਐਸ. ਐਸ. ਚਰਨ ਸਿੰਘ ਜੀ ਨੇ ਆਪਣੇ ਲਈ ਤੇ ਆਪਣੇ ਅਖਬਾਰ ਲਈ ਤਮਾਮ ਪੰਜਾਬੀ ਹਿਰਦਿਆਂ ਵਿਚ ਇਕ ਖਾਸ ਜਗ੍ਹਾ ਹਾਸਲ ਕੀਤੀ ਹੋਈ ਹੈ। ਆਪ ਜ਼ਿਆਦਾ ਗੰਭੀਰ ਵਿਸ਼ਿਆਂ ਉਤੇ 'ਮਹਾਂ ਕਵੀ ਸੁਥਰਾ ਜੀ' ਦੇ ਨਾਮ ਹੇਠ ਲਿਖਦੇ ਹਨ, ਜਿਸ ਤੋਂ ਆਪਦਾ ਮਨਤੱਵ ਲੋਕਾਂ ਨੂੰ ਹਾਸ ਜਰਸ ਤੇ ਸਿਖ ਜ਼ਾ ਦੋਵੇਂ ਦੇਣਾ ਹੈ। ਸਿਖ ਇਤਿਹਾਸ ਵਿਚ 'ਸੁਥਰਾ' ਜੀ ਦੀ ਹਸਤੀ ਇਕ ਡਾਢੀ ਕਸ਼ਸ਼ ਵਾਲੀ ਹਸਤੀ ਹੋਈ ਹੈ, ਜੋਕਿ ਆਪਣੀ ਨਿਰਭੈ ਨੁਕਤਾਚੀਨੀ, ਹਾਸ ਜਰਸ ਭਰੀ ਬੁਧਿਮਤਾ ਤੇ ਸਭ ਤੋਂ ਵਧ ਕੇ ਆਪਣੀ ਨਿਰਸ੍ਵਾਰਥਾ ਦੇ ਕਾਰਨ ਬਹੁਤ ਮਸ਼ਹੂਰ ਸੀ। ਸਰਦਾਰ ਚਰਨ ਸਿੰਘ ਜੀ ਨੇ ਜੋ ਕਵਿਤਾਵਾਂ 'ਸੁਥਰਾ' ਜੀ ਦੇ ਉਪਨਾਮ ਨਾਲ ਰਚੀਆਂ ਹਨ. ਓਹਨਾਂ ਨੇ ਪੰਜਾਬੀ ਕਾਵ ਜ ਵਿਚ ਇਕ ਬਿਲਕੁਲ ਨਵਾਂ ਹੀ ਰਸਤਾ ਪੈਦਾ ਕੀਤਾ ਹੈ, ਤੇ 'ਮੌਜੀ' ਦੀ ਕਾਮਯਾਬੀ ਦਾ ਕਾਰਨ ਭੀ ਓਹ ਲਤੀਫ ਲਹਿਰ ਹੈ ਜੋ ਲੇਖਕ ਜੀ ਨੇ ਚਲਾਈ ਹੈ। 'ਸੁਥਰਾ' ਜੀ ਇਕ ਨੁਕਤਾ ਲੈ ਲੈਂਦੇ ਹਨ ਤੇ ਉਸ ਨੁਕਤੇ ਉਤੇ ਅਜੇਹੀ ਕਲਮੀ ਤਸਵੀਰ ਖਿਚਦੇ ਹਨ, ਜੋ ਅੱਖਾਂ ਨੂੰ ਪਿਆਰੀ ਲਗਦੀ ਹੈ, ਦਿਲ ਨੂੰ ਖੁਸ਼ ਕਰਦੀ ਹੈ ਤੇ ਬੁੱਧੀ ਨੂੰ ਉਜਾਲਾ ਬਖਸ਼ਦੀ ਹੈ। ਬੋਲੀ ਦੀ ਸਵੱਛਤਾ, ਲਫਜ਼ਾਂ ਦੀ ਸੁੰਦਰ ਬੰਦਸ਼ ਤੇ ਖਿਆਲਾਂ ਦੀ ਨਵੀਨਤਾ ਆਦਿ ਗੁਣਾਂ ਦੇ ਕਾਰਨ ਏਹ ਕਵਿਤਾਵਾਂ ਬੜੀ ਸ਼ਾਨਦਾਰ ਵਡਿਆਈ ਦੀਆਂ ਹੱਕਦਾਰ ਹਨ। 'ਸੁਥਰਾ' ਜੀ

ਦਾ ਕਾਵਯ ਵਿਦਵਾਨਾਂ ਤੇ ਅਨਪੜ੍ਹਾਂ ਦੇ ਦਿਲਾਂ ਨੂੰ ਇਕੋ ਜਿਹਾ ਆਨੰਦ ਦੇਂਦਾ ਹੈ ਤੇ ਆਪਣਾ ਡੂੰਘਾ ਅਸਰ ਪਿਛੇ ਛਡ ਜਾਂਦਾ ਹੈ। ਏਹ ਕਾਵਯ ਹੋਰਨਾਂ ਬੋਲੀਆਂ ਦੇ ਏਹੋ ਜਹੇ ਉੱਚੇ ਕਾਵਯ ਨਾਲ ਬੜੀ ਸੋਹਣੀ ਬਰਾਬਰੀ ਕਰਦਾ ਹੈ। ਕਵੀ ਜੀ ਕੌੜੀਆਂ ਗੱਲਾਂ ਖੰਡ ਵਿਚ ਗਲੇਫਕੇ ਕਹਿੰਦੇ ਹਨ। ਕਰਤਾ ਜੀ ਨੇ ਹੁਣ ਏਹ ਕਵਿਤਾਵਾਂ ਕਠੀਆਂ ਕਰ ਕੇ ਕਿਤਾਬ ਬਣਾ ਦਿਤੀ ਹੈ ਤੇ ਮੈਨੂੰ ਪੂਰਨ ਨਿਸਚਾ ਹੈ ਕਿ ਇਸ ਪੁਸਤਕ ਦਾ ਭੀ ਵੈਸੀ ਹੀ ਗਰਮ ਜੋਸ਼ੀ ਨਾਲ ਸਵਾਗਤ ਹੋਵੇਗਾ ਤੇ ਵੈਸੀ ਹੀ ਉਤਕੰਠਾ ਨਾਲ ਪੜ੍ਹੀ ਜਾਵੇਗੀ, ਜਿਸ ਤਰਾਂ ਕਿ ਇਹ ਕਵਿਤਾਵਾਂ ਪਹਿਲੀ ਵੇਰ 'ਮੌਜੀ' ਵਿਚ ਪ੍ਰਕਾਸ਼ਤ ਹੋਣ ਸਮੇਂ ਪੜ੍ਹੀਆਂ ਗਈਆਂ ਸਨ। ਮੈਂ ਸਰਦਾਰ ਜੀ ਨੂੰ ਏਹਨਾਂ ਨਵੇਂ ਮਦਾਨਾਂ ਵਿਚ ਏਡੀ ਸ਼ਾਨਦਾਰ ਕਾਮਯਾਬੀ ਨਾਲ ਫਤਹ ਹਾਸਲ ਕਰਨ ਪੁਰ ਦਿਲੀ ਵਧਾਈਆਂ ਦੇਂਦਾ ਹਾਂ।

ਲਾਹੌਰ
੨੩ ਦਸੰਬਰ, ੧੯੩੨

ਜੋਗਿੰਦਰ ਸਿੰਘ

# ਮੁਖ-ਬੰਦ

ਵਲੋਂ—ਸ੍ਰੀ ਮਾਨਜਵਰ ਪ੍ਰੋਫੈਸਰ ਤੇਜਾ ਸਿੰਘ ਸਾਹਿਬ
ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ

'ਸੁਥਰਾ' ਇਕ ਧਾਰਮਕ ਆਗੂ ਹੋਇਆ ਹੈ, ਜਿਸ ਨੇ ਧਰਮ ਦਾ ਪ੍ਰਚਾਰ ਅਤੇ ਲੋਕਾਂ ਦਾ ਸੁਧਾਰ ਸਾਫ-ਦਿਲੀ ਅਤੇ ਹਾਸ-ਰਸ ਦੇ ਰਾਹੀਂ ਕੀਤਾ। ਕਿਸੇ ਮਨੁੱਖ ਨੂੰ ਲੋਕਾਂ ਦੇ ਸੁਧਾਰਨ ਲਈ ਉਨ੍ਹਾਂ ਉਤੇ ਨੁਕਤਾਚੀਨੀ ਕਰਨ ਦਾ ਹੱਕ ਨਹੀਂ, ਜਿਸ ਵਿਚ ਇਹ ਦੋ ਗੁਣ— ਸਾਫ਼-ਦਿਲੀ ਤੇ ਹਾਸ-ਰਸ ਨਾ ਹੋਣ। ਜੇ ਉਸ ਦਾ ਦਿਲ ਮੈਲਾ, ਈਰਖਾ, ਲੋਭ, ਪਾਰਟੀ-ਬਾਜ਼ੀ ਵਾਲਾ ਹੋਵੇਗਾ ਤਾਂ ਉਹ ਲੋਕਾਂ ਦੇ ਔਗਣ ਦੱਸ ਦੱਸ ਕੇ ਉਨ੍ਹਾਂ ਨੂੰ ਸ਼ਰਮਿੰਦਾ ਨਹੀਂ ਕਰ ਸਕੇਗਾ, ਕਿਉਂਕਿ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਇਹ ਨੁਕਤਾਚੀਨੀ ਅਪਸ੍ਵਾਰਥ ਵਾਲੀ ਹੈ, ਨੇਕ ਨੀਯਤੀ ਨਾਲ ਨਹੀਂ ਕੀਤੀ ਜਾ ਰਹੀ ਉਸ ਵਿਚ ਹਾਸ-ਰਸ ਨਾ ਹੋਣ ਕਰ ਕੇ ਉਸਦੀ ਨੁਕਤਾਚੀਨੀ ਗੁੱਸੇ ਵਾਲੀ ਚੋਭਵੀਂ, ਕਾਟਵੀਂ ਜਹੀ ਹੋਵੇਗੀ ਅਤੇ ਲੋਕਾਂ ਨੂੰ ਸੰਵਾਰਣ ਦੀ ਥਾਂ ਗੁੱਸੇ ਕਰਕੇ ਵਿਗਾੜ ਦੇਵੇਗੀ। 'ਸੁਥਰਾ' ਜੀ ਅਜਿਹੇ ਨੁਕਤਾਚੀਨ ਸਨ ਕਿ ਜਾਂਦਿਆਂ ੨ ਕਿਸੇ ਨੂੰ ਟਕੋਰ ਕਰ ਜਾਣੀ। ਔਗੁਣ ਵਾਲੇ ਨੂੰ ਆਪਣੀ ਅਸਲੀਅਤ ਦਾ ਪਤਾ ਲੱਗ ਜਾਣਾ, ਤੇ ਔਗੁਣ ਦਸਣ ਵਾਲੇ ਵਲ ਧਿਆਨ ਵੀ ਨਾ ਜਾਣਾ। ਜ ਉਹਦੇ ਵੱਲ ਅੱਖ ਪੱਟ ਕੇ ਵੇਖਣਾ ਭੀ, ਤਾਂ 'ਸੁਥਰਾ' ਹੋਰੀਂ ਪਿਆਰ ਨਾਲ ਹੱਸ ਰਹੇ ਦਿੱਸਣੇ, ਜਿਸ ਨਾਲ ਗੁੱਸਾ ਲਹਿ ਜਾਣਾ।

ਸ: ਐਸ. ਅਸ. ਚਰਨ ਸਿੰਘ ਜੀ ਦੀ ਇਸ ਕਵਿਤਾ ਵਿਚ 'ਸੁਥਰਾ' ਜੀ ਦੇ ਇਨ੍ਹਾਂ ਗੁਣਾਂ ਨੂੰ ਮੁੱਖ ਰਖਕੇ ਸੰਸਾਰ ਦੇ ਗੁਣਾਂ ਅਗੁਣਾਂ ਦੀ ਵੀਚਾਰ ਕੀਤੀ ਗਈ ਹੈ। ਇਹਦੇ ਵਿਚ ਛੂਤ-ਛਾਤ,

ਅਮੀਰੀ ਦੀ ਬੋ, ਅਵਿਦਿਆ, ਤਅੱਸਬ, ਸੁਸਤੀ, ਵਿਹਲਪੁਣਾ, ਨਸ਼ਿਆਂ ਦਾ ਸੇਵਨ ਆਦਿ ੧੦੧ ਔਗੁਣਾਂ ਉਤੇ ਡਾਢੀਆਂ ਸਵਾਦਲੀਆਂ ਪਰ ਦਿਲ ਹਿਲਾ ਦੇਣ ਵਾਲੀਆਂ ਕਵਿਤਾਵਾਂ ਹਨ। ਸਮਾਜਕ ਤੇ ਕੌਮੀ ਸੁਧਾਰ ਦੇ ਤਰਾਨੇ ਹਨ। ਇਹਨਾਂ ਨੂੰ ਪੜ੍ਹ ਕੇ ਅਸੀਂ ਮਹਿਸੂਸ ਕਰਦੇ ਹਾਂ ਕਿ ਸਰਦਾਰ ਚਰਨ ਸਿੰਘ ਜੀ ਹੋਰਾਂ ਨੇ ਪੰਜਾਬੀ ਵਿਚ ਇਕ ਨਵਾਂ ਰਸ ਪੈਦਾ ਕਰ ਦਿੱਤਾ ਹੈ। ਉਹ ਹੈ ਉੱਚਾ ਹਾਸ-ਰਸ। ਆਮ ਤੋਰ ਤੇ ਹਾਸ-ਰਸ ਨੂੰ ਲੋਕਾਂ ਨੇ ਇਕ ਹੋਛੀ ਜਿਹੀ ਚੀਜ਼ ਸਮਝ ਰੱਖਿਆ ਹੈ, ਪਰ ਇਨ੍ਹਾਂ ਕਵਿਤਾਵਾਂ ਨੂੰ ਪੜ੍ਹ ਕੇ ਹਰ ਇੱਕ ਦੇ ਦਿਲ ਉੱਤੇ ਇੱਕ ਡੂੰਘਾ ਅਸਰ ਹੁੰਦਾ ਹੈ, ਜਿਸ ਨਾਲ ਸੱਚੀਂ ਮੁੱਚੀਂ ਭਗਤ ਸੁਥਰੇ ਦਾ ਸੁਭਾਉ ਯਾਦ ਆ ਜਾਂਦਾ ਹੈ।

ਇਨ੍ਹਾਂ ਕਵਿਤਾਵਾਂ ਨੂੰ ਹਰ ਇੱਕ ਪੰਜਾਬੀ ਸਮਝ ਸਕਦਾ ਹੈ, ਕਿਉਂਕਿ ਬੋਲੀ ਸੁਥਰੇ ਵਾਂਗ ਸਿੱਧੀ ਸਾਦੀ ਠੁੱਲ੍ਹੀ ਹੈ, ਅਤੇ ਖਿਆਲ ਉੱਚੇ ਤੋਂ ਉੱਚੇ ਹਨ ਪਰ ਗੁੰਝਲਦਾਰ ਨਹੀਂ। ਇਸ ਸਰਲਤਾ ਕਵੀ ਦੀ ਮਹਾਨਤਾ ਦਾ ਸਬੂਤ ਹੈ। ਮੇਰੇ ਖਿਆਲ ਵਿਚ ਔਖੀ ਬੋਲੀ ਕੱਚਪੁਣੇ ਦੀ ਨਿਸ਼ਾਨੀ ਹੈ, ਅਤੇ ਸਰਲ ਬੋਲੀ ਤਜਰਬੇ ਅਤੇ ਲਿਆਕਤ ਦਾ ਸਬੂਤ ਹੈ।

ਇਸ ਕਵਿਤਾ ਦੀ ਬੋਲੀ ਅੱਜ ਕੱਲ ਦੇ ਆਮ ਮੁਹਾਵਰੇ ਵਾਲੀ ਹੈ, ਜੋ ਗਲੀਆਂ, ਬਜ਼ਾਰਾਂ, ਘਰਾਂ, ਦਫਤਰਾਂ, ਮਹਿਲਾਂ, ਕੁੱਲੀਆਂ ਵਿਚ ਜਿਊਂਦੇ ਜਾਗਦੇ ਲੋਕ ਬੋਲਦੇ ਹਨ, ਨਿਰੀ ਕਿਤਾਬ ਆਦਮੀਆਂ ਵਾਲੀ ਜਾਂ ਫਿਲਾਸਫਰਾਂ ਵਾਲੀ ਨਹੀਂ। ਕਵਿਤਾ ਦੇ ਵਜ਼ਨ ਭੀ ਪੰਜਾਬੀ ਉਰਦੂ ਤੇ ਹੋਰ ਮਨਭਾਉਣੇ ਢੰਗਾਂ ਦੇ ਹਨ। ਖ਼ਿਆਲ ਭੀ ਕਿਸ ਇੱਕ ਕੌਮ ਜਾਂ ਧਰਮ ਦੇ ਪੱਖ ਵਾਲੇ ਨਹੀਂ। ਹਿੰਦੂ, ਮੁਸਲਮਾਨ ਤੇ ਸਿੱਖ ਇਤਿਹਾਸ ਵਿੱਚੋਂ ਚੰਗੇ ਤੋਂ ਚੰਗੇ ਸਿਖਿਆਦਿਕ ਖ਼ਿਆਲ ਲਏ ਹੋਏ ਹਨ ਅਤੇ ਉਨ੍ਹਾਂ ਨੂੰ ਹਰ ਇੱਕ

ਕੌਮ ਦਾ ਆਦਰ ਮਾਣ ਰਖਦਿਆਂ ਹੋਇਆਂ ਨਿਭਾਇਆ ਹੈ ।

ਚੂੰਕਿ ਇਹ ਕਵਿਤਾ ਆਪਣੇ ਨਮੂਨੇ ਦੀ ਪਹਿਲੀ ਹੈ, ਇਸ ਲਈ ਆਸ ਹੈ ਕਿ ਪੰਜਾਬੀ ਬੋਲੀ ਅਤੇ ਪੰਜਾਬੀ ਕੌਮ ਦੇ ਪਿਆਰੇ ਇਸ ਦੀ ਵਧ ਤੋਂ ਵਧ ਕਦਰ ਕਰਨਗੇ । ਕਾਗਜ਼ ਤੇ ਛਪਾਈ ਭੀ ਬਹੁਤ ਸੋਹਣੀ ਹੈ ।

ਖ਼ਾਲਸਾ ਕਾਲਜ ਅੰਮ੍ਰਿਤਸਰ
੨੮ ਦਸੰਬਰ ੧੯੩੨ | ਤੇਜਾ ਸਿੰਘ ਐਮ. ਏ. ਪ੍ਰੋਫੈਸਰ

# ਜਾਣ ਪਛਾਣ

ਵਲੋਂ:—ਸ੍ਰੀ ਮਾਨਜਵਰ ਲਾਲਾ ਧਨੀ ਰਾਮ ਜੀ 'ਚਾਤ੍ਰਿਕ'
ਕਰਤਾ 'ਚੰਦਨਵਾੜੀ' ਚੀਫ ਸਕੱਤ੍ਰ ਸੈਂਟ੍ਰਲ ਪੰਜਾਬੀ ਸਭਾ ਪੰਜਾਬ

ਇਸ ਅਲੌਕਿਕ ਰਚਨਾ 'ਬਾਦਸ਼ਾਹੀਆਂ' ਦੇ ਕਰਤਾ ਸ੍ਰੀ ਮਾਨ ਮਹਾਂ ਕਵੀ 'ਸੁਥਰਾ' ਜੀ, ਜਿਨ੍ਹਾਂ ਦੀ ਜਾਣ ਪਛਾਣ ਕਰਾਉਣ ਦਾ ਸੁਭਾਗ ਮੈਨੂੰ ਪ੍ਰਾਪਤ ਹੋਇਆ ਹੈ, ਇੱਕ ਬੇਮਿਸਾਲ ਹਸਤੀ ਹਨ। ਜਿਨ੍ਹਾਂ ਲੋਕਾਂ ਨੂੰ ਮੌਜੀ ਅਖਬਾਰ ਪੜ੍ਹਨ ਦਾ ਮੌਕਾ ਮਿਲਦਾ ਰਿਹਾ ਹੈ, ਉਹ ਬਹੁਤ ਚੰਗੀ ਤਰਾਂ ਜਾਣਦੇ ਹਨ ਕਿ ਮਹਾਂ ਕਵੀ 'ਸੁਥਰਾ' ਕਿਸ ਬਲਾ ਦਾ ਜਾਦੂਗਰ ਲਿਖਾਰੀ ਹੈ । ਇਸ ਪਵਿੱਤ੍ਰ ਹਸਤੀ ਦਾ ਪ੍ਰਕਾਸ਼ ਸੰਨ ੧੯੨੭ ਵਿਚ ਹੋਇਆ, ਪਰ ਮੇਰੇ ਮਿੱਤ੍ਰ ਪਾਠਕ ਇਹ ਗਲ ਨੋਟ ਕਰ ਕੇ ਬੜੇ ਹੈਰਾਨ ਹੋਣਗੇ ਕਿ ਅੱਜ ਇਸ ਜਾਦੂਗਰ ਦੀ ਉਮਰ ਕੁਝ ਉਪਰ ੪੦ ਬਰਸ ਦੀ ਹੈ । ਇਹ ਇੱਕ ਇੱਕ ਸਾਲ ਦੇ ਅੱਠ ਅੱਠ ਵਰ੍ਹੇ ਬਣ ਜਾਣ ਦਾ ਰਹੱਸ ਭੀ 'ਸੁਥਰਾ' ਜੀ ਦੀ ਹਸਤੀ ਵਾਂਗ ਹੀ ਅਜੀਬੋ ਗਰੀਬ ਹੈ, ਜਿਸ ਦੀ ਤਸ਼ਰੀਹ ਮੈਂ ਜ਼ਰਾ ਅੱਗੇ

ਚਲ ਕੇ ਕਰਾਂਗਾ ।

ਸੰਮਤ ੧੬੭੨ ਬਿਕ੍ਰਮੀ ਵਿਚ ਬਾਰਾਂ ਮੂਲਾ (ਕਸ਼ਮੀਰ) ਦੇ ਪਾਸ ਇੱਕ ਹੋਣਹਾਰ ਬਾਲਕ ਪੈਦਾ ਹੋਇਆ, ਜਿਸ ਨੂੰ ਨਿਰਦਈ ਮਾਪਿਆਂ ਨੇ ਜੋਤਸ਼ੀਆਂ ਦੇ ਆਖੇ ਲੱਗ ਕੇ ਨੂਰ ਜਹਾਂ ਵਾਂਗ ਜੰਗਲ ਵਿਚ ਸੁੱਟ ਦਿੱਤਾ। ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਿਰਦੋਸ਼ ਬਾਲ ਨੂੰ ਆਪਣੀ ਛਤਰ ਛਾਇਆ ਵਿਚ ਲੈ ਕੇ ਪਾਲਿਆ ਤੇ ਨਾਮ ਭਾਈ 'ਸੁਥਰਾ' ਰੱਖਿਆ ।' ਗੁਰੂ ਘਰ ਵਿਚ ਇਸ ਸੁਥਰੇ ਨੂੰ ਬੜਾ ਉੱਚਾ ਮਰਤਬਾ ਪ੍ਰਾਪਤ ਹੋਇਆ । ਇਹ ਸੁਥਰਾ ਕਿਸ ਤਰ੍ਹਾਂ ਮਾਰੇ ਤੋੜ, ਹਾਜ਼ਰ ਜਵਾਬ ਤੇ ਖਰੀਆਂ ੨ ਸੁਣਾਉਣ ਵਾਲਾ ਸੀ ? ਇਸ ਨੂੰ ਉਹ ਸਾਰੇ ਲੋਕ ਜਾਣਦੇ ਹਨ, ਜਿਨ੍ਹਾਂ ਨੂੰ ਥੋੜ੍ਹਾ ਬਹੁਤ ਲਗਾਉ ਭੀ ਸਿੱਖ ਇਤਿਹਾਸ ਨਾਲ ਹੈ। ਮੈਂ ਆਵਾਗਵਨ ਨੂੰ ਮੰਨਦਾ ਹਾਂ, ਤੇ ਇਹ ਕਹਿਣੋਂ ਭੀ ਨਹੀਂ ਸੰਗਦਾ ਕਿ ਉਸੇ ਸੁਥਰੇ ਦੀ ਆਤਮਾ ਨੇ ਸੰਨ ੧੯੨੭ ਵਿਚ ਨਵਾਂ ਜਾਮਾ ਧਾਰਣ ਕੀਤਾ ਹੈ, ਪਰ ਇਕ ਗਲ ਦੀ ਸਮਝ ਨਹੀਂ ਆ ਸਕੀ ਕਿ ਤਿੰਨ ਸਵਾ ਤਿੰਨ ਸੌ ਵਰ੍ਹਾ ਉਹ ਨਿਚੱਲੀ ਕਿਸ ਤਰਾਂ ਬੈਠੀ ਰਹੀ ? ਬ-ਹਰ ਹਾਲ ਕੁਝ ਵੀ ਹੋਵੇ, ਉਸ ਸੁਥਰੇ ਤੇ ਇਸ ਸੁਥਰੇ ਵਿਚ ਕੁਝ ਨਾ ਕੁਝ ਸੰਬੰਧ ਜ਼ਰੂਰ ਹੈ, ਸਗੋਂ ਇਉਂ ਸਮਝੋ ਕਿ ਕਈ ਗਲਾਂ ਵਿਚ ਇਹ ਮਹਾਂ ਕਵੀ 'ਸੁਥਰਾ' ਖ਼ਾਸ ਵਿਲੱਖਣਤਾ ਰਖਦਾ ਹੈ। ਉਹ ਆਪਣੀਆਂ ਸਾਰੀਆਂ ਗੱਲਾਂ, ਜਿਸ ਤਰ੍ਹਾਂ ਚੁਭਵੀਆਂ ਕੌੜੀਆਂ ਹੁੰਦੀਆਂ ਸਨ ਉਸੇ ਤਰ੍ਹਾਂ ਕਹਿ ਦੇਂਦਾ ਸੀ, ਪਰ ਇਹ ਮਹਾਂ ਕਵੀ ਆਪਣੇ ਕੌੜੇ ਤੋਂ ਕੌੜੇ ਉਪਦੇਸ਼ਾਂ ਨੂੰ ਭੀ ਸ਼ਹਿਦ ਦੇ ਘੁੱਟ ਬਣਾ ਕੇ ਪੇਸ਼ ਕਰਦਾ ਹੈ । ਮੈਨੂੰ ਯਕੀਨ ਕਰਨ ਵਿਚ ਜ਼ਰਾ ਭੀ ਸ਼ੱਕ ਨਹੀਂ ਕਿ ਸਾਡੇ ਸਮਕਾਲੀ ਮਹਾਂ ਕਵੀ ਨੇ ਆਪਣਾ ਨਾਮ ਰਖਣ ਲਗਿਆਂ ਜ਼ਰੂਰ ਉਸੇ ਪਿਆਰੇ ਗੁਰਮੁਖ ਭਗਤ 'ਸੁਥਰੇ' ਦਾ ਆਵਾਹਨ ਕੀਤਾ ਹੋਵੇਗਾ, ਜਿਸ ਦੀ ਜ਼ਿੰਦਾ ਦਿਲੀ ਨਾਲ ਸਤਾਰ੍ਹਵੀਂ ਸਦੀ ਰੌਸ਼ਨ

ਹੋ ਚੁਕੀ ਸੀ।

ਉਸ ਗੁਰਮੁਖ ਸੁਥਰੇ ਦੀ ਚਿੜੀ ਵਾਲੀ ਕਹਾਣੀ ਤਾਂ ਲਗ ਪਗ ਸਾਰੇ ਪੰਜਾਬੀਆਂ ਨੂੰ ਅਜੇ ਤਕ ਯਾਦ ਹੈ, ਜਿਸਦੇ ਜਵਾਬ ਵਿਚ ਛੇਵੇਂ ਗੁਰੂ ਜੀ ਨੇ ਹੱਸ ਕੇ ਫੁਰਮਾਇਆ, 'ਸੁਥਰਿਆ ਤੇਰੀਆਂ ਤੂੰਹੇਂ ਜਾਣੇਂ'। ਸਾਡੇ ਸਮਕਾਲੀ ਮਹਾਂ ਕਵੀ ਸਾਹਿਬ ਭੀ ਕਾਵਿ ਮੈਦਾਨ ਵਿਚ ਸਚਮੁਚ 'ਤੇਰੀਆਂ ਤੂੰਹੇਂ ਜਾਣੇਂ' ਅਖਵਾਉਣ ਦੇ ਹਕਦਾਰ ਹਨ। ਆਪ ਰਾਤ ਨੂੰ ਦਿਨ ਯਾਂ ਦਿਨ ਨੂੰ ਰਾਤ ਸਿੱਧ ਕਰਨਾ ਚਾਹੁਣ ਤਾਂ ਇੱਕ ਬੇ ਖ਼ਤਾ ਨਿਸ਼ਾਨਚੀ ਵਾਂਗ ਅਪਣੀ ਵਾਕ-ਸ਼ਕਤੀ ਨਾਲ ਉਹੋ ਕੁਝ ਸਾਬਤ ਕਰ ਸਕਦੇ ਹਨ। ਆਪਦੀ ਲੇਖਨੀ ਵਿਚ ਐਨਾਂ ਜ਼ਬਰਦਸਤ ਯੁਕਤੀ-ਬਲ ਹੈ ਕਿ ਕੋਈ ਤਾਕਤ ਉਸ ਦਾ ਲੋਹਾ ਮੰਨਣੋਂ ਨਾਂਹ ਨਹੀਂ ਕਰ ਸਕਦੀ। ਮੈਂ ਕੱਲਾ ਨਹੀਂ, ਸਗੋਂ 'ਮੌਜੀ' ਦੇ ਹਜ਼ਾਰਹਾਂ ਪਾਠਕ ਇਸ ਤੋਂ ਜਾਣੂ ਹਨ ਕਿ ਹਰ ਹਫ਼ਤੇ ਨਵੇਂ ਤੋਂ ਨਵੇਂ ਖ਼ਿਆਲ, ਨਵੇਂ ਤੋਂ ਨਵਾ ਫ਼ਲਸਫ਼ਾ, ਤੇ ਨਵੇਂ ਤੋਂ ਨਵਾਂ ਨਯਾਇ ਇਸ ਦਲੀਲ ਦੇ ਮਾਲਕ ਦੀ ਕਲਮ ਵਿਚੋਂ ਨਿਕਲਕੇ ਦੁਨੀਆਂ ਨੂੰ ਮੁਗਧ ਕਰਦਾ ਰਹਿੰਦਾ ਹੈ।

ਸਭ ਤੋਂ ਵੱਡੀ ਗਲ ਜੋ ਸਾਡੇ ਮਹਾਂ ਕਵੀ ਜੀ ਨੂੰ ਹੋਰ ਸਾਰੇ ਸਮਕਾਲੀ ਮਹਾਂ ਕਵੀਆਂ ਤੋਂ ਮੁਮਤਾਜ਼ ਬਣਾਉਂਦੀ ਹੈ, ਆਪ ਦੀ ਜ਼ਿੰਦਾ ਦਿਲੀ ਤੇ ਜੀਵਨ ਸੰਚਾਰਕ ਸ਼ਕਤੀ ਹੈ। ਆਪ ਦੇ ਵਾਕ ਬਾਵ-ਜੂਦ ਅਮੋਘ ਤੀਰਾਂ ਨਾਲੋਂ ਭੀ ਤਿੱਖੇ ਹੋਣ ਦੇ ਐਸੇ ਰਸੀਲੇ ਹੁੰਦੇ ਹਨ ਕਿ ਸੁਣਨ ਵਾਲੇ ਨੂੰ ਸਵਾਦ ਆ ਜਾਂਦਾ ਹੈ। ਕਿਤੇ ਕਿਤੇ ਆਪ ਦੀ ਵਾਕ ਸੱਤਾ Power of Argument ਐਡੀ ਪਰਬਲ ਸਾਬਤ ਹੁੰਦੀ ਹੈ ਕਿ ਬਦੋਬਦੀ ਆਪ ਦੇ ਹੱਥ ਚੁੰਮਣ ਨੂੰ ਜੀ ਕਰ ਆਉਂਦਾ ਹੈ। ਜੇ ਕਿਸੇ ਸੱਜਣ ਨੂੰ ਮੇਰੇ ਇਸ ਅਨੁਮਾਨ ਵਿਚ ਸ਼ੰਕਾ ਹੋਵੇ ਤਾਂ ਉਹ ਮਹਾਂ ਕਵੀ ਜੀ ਦੇ ਆਪਣੇ ਇਕਬਾਲੀ ਬਿਆਨ 'ਮੇਰੀ ਕਲਮ'

(ਸਫ਼ਾ ੧) ਪੜ੍ਹਕੇ ਤਸੱਲੀ ਕਰ ਸਕਦੇ ਹਨ।

ਸਿਰਫ ਇਸੇ ਤਮਹੀਦੀ ਕਵਿਤਾ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਆਪ ਵਿਚ ਕਿਸ ਗ਼ਜ਼ਬ ਤੇ ਬਲਾਂ ਦਾ ਮਾਨਸਿਕ ਬਲ ਹੈ, ਜੋ ਹਰ ਹਫਤੇ ਇਕ ਨਵਾਂ ਸੰਸਾਰ ਰਚ ਕੇ ਦਸ ਦਿੰਦਾ ਹੈ।

ਇਸ ਅਣਡਿੱਠੇ ਪ੍ਰੀਤਮ ਦੀਆਂ ਕਵਿਤਾਵਾਂ ਦਾ ਸਨਮਾਨ ਪਬਲਿਕ ਵਲੋਂ ਕਿਸ ਗਰਮਜੋਸ਼ੀ ਤੇ ਸ਼ਰਧਾ ਨਾਲ ਹੁੰਦਾ ਆਇਆ ਹੈ, ਇਸ ਦਾ ਅੰਦਾਜ਼ਾ ਪਾਠਕ ਜਨ ਇਸ ਗਲ ਤੋਂ ਹੀ ਲਗਾ ਸਕਦੇ ਹਨ ਕਿ ਪੰਜਾਬ ਤੋਂ ਦੂਰ ਬੈਠੇ ਸਜਣਾਂ ਵਲੋਂ ਭੀ ਅਨੇਕਾਂ ਇਨਾਮ ਤੇ ਤੋਹਫੇ ਇਨ੍ਹਾਂ ਤਕ ਪੁਚਾਉਣ ਵਾਸਤੇ 'ਮੌਜੀ' ਦੇ ਐਡੀਟਰ ਪਾਸ ਅੱਪੜਦੇ ਰਹੇ। ਇੱਕ ਸਾਧਾਰਣ ਤੇ ਸਿਰਫ ਚੰਦ ਸੈਂਕੜੇ ਤਨਖਾਹ ਪਾਉਣ ਵਾਲਾ ਗ੍ਰਹਸਤੀ (ਕੋਈ ਲਾਖਾਂਪਤੀ ਨਹੀਂ) ਆਪ ਦੀ ਇੱਕ ਕਵਿਤਾ ਦੀ ਕੇਵਲ ਇਕ ਸਤਰ ਤੇ ਆਸ਼ਕ ਹੋ ਕੇ ੧੦੦) ਦਾ ਮਨੀ ਆਰਡਰ ਭੇਜ ਦੇਂਦਾ ਹੈ। ਸ਼ਾਇਦ ਮਹਾਂ ਕਵੀ 'ਸੁਥਰਾ' ਹੀ ਇਕ ਐਸੀ ਹਸਤੀ ਹੈ ਜਿਸ ਦੀਆਂ ਬਾਜ਼ੀਆਂ ਨਜ਼ਮਾਂ, ਪੰਜਾਬੀ ਨਜ਼ਮਾਂ, ਅੰਗਰੇਜ਼ੀ ਵਿਚ ਤਰਜਮਾ ਹੋ ਕੇ ਅੰਗਰੇਜ਼ੀ ਅਖਬਾਰਾਂ ਵਿਚ ਨਿਕਲਦੀਆਂ ਰਹੀਆਂ ਹਨ।

ਮੈਂ ਕਵੀ ਜੀ ਦੀ ਜ਼ਾਤ ਦਾ ਮੁਖ਼ਤਸਿਰ ਜ਼ਿਕਰ ਕਰਕੇ ਆਪ ਦੀ ਰਚਨਾ ਨਾਲ ਪਾਠਕਾਂ ਨੂੰ ਪਰਿਚਿਤ ਕਰਾਉਣਾ ਚਾਹੁੰਦਾ ਹਾਂ। 'ਸੁਥਰਾ' ਜੀ, ਜੈਸਾ ਕਿ ਮੈਂ ਅਗ ਦਸ ਚੁੱਕਾ ਹਾਂ, ਦਲੀਲ ਦੇ ਉਸਤਾਦ ਹਨ। ਆਪ ਖ਼ਿਆਲੀ ਸ਼ਾਇਰੀ ਦੀ ਜਗ੍ਹਾ ਠੋਸ ਉਸਾਰੀ ਵਾਲੀ ਆਦਰਸ਼ਕ ਰਚਨਾ ਕਰਦੇ ਹਨ। ਆਪ ਦੀ ਕੋਈ ਸਤਰ ਸਗੋਂ ਕੋਈ ਪਦ ਬਿਨਾਂ ਅਰਥ ਤੇ ਬਿਨਾਂ ਲੋੜ ਦੇ ਨਹੀਂ ਹੁੰਦਾ। ਜਿਸ ਕਵਿਤਾ ਨੂੰ ਫੜੋ ਉਸ ਵਿਚ ਕੋਈ ਨਾ ਕੋਈ ਡਾਢਾ ਜ਼ਰੂਰੀ ਸਬਕ ਹੋਵੇਗਾ, ਜੋ ਇਨਸਾਨ ਨੂੰ ਉਸ ਦੀ ਜੀਵਨ-ਯਾਤ੍ਰਾ ਵਿਚ ਮਿਸਾਲ ਦਾ ਕੰਮ ਦੇਂਦਾ ਹੈ। ਜੇ ਮੈਂ ਇਸ ਸਾਰੇ ਸੰਚੇ ਵਿਚੋਂ

ਸਭ ਸਿਖਿਆਵਾਂ ਚੁਣ ਚੁਣ ਕੇ ਦਿਖਾਵਾਂ ਤਾਂ ਸ਼ਾਇਦ ਪੁਸਤਕ ਦਾ ਆਕਾਰ ਚੌਗੁਣਾ ਹੋ ਜਾਵੇ। ਮੇਰੀ ਜਾਚ ਵਿਚ ਤਾਂ ਕੋਈ ਭੀ ਐਸੀ ਕਵਿਤਾ ਨਹੀਂ ਜਿਸ ਦਾ ਕੋਈ ਹਿੱਸਾ ਭੀ ਛੱਡਣ ਵਾਲਾ ਹੋਵੇ, ਇਸ ਲਈ ਪਾਠਕਾਂ ਨੂੰ ਚਾਹੀਦਾ ਹੈ ਕਿ ਉਹ ਇਕ ਇਕ ਕਵਿਤਾ ਨੂੰ ਪੂਰੇ ਧਿਆਨ ਨਾਲ ਵਾਚਣ ਤੇ ਫਿਰ ਦੇਖਣ ਕਿ ਇਸ ਵਿਚ ਕੈਸੇ ਕੈਸੇ ਅਣਮੋਲ ਰਤਨ ਭਰੇ ਪਏ ਹਨ। ਇਹ ਕਿਤਾਬ ਨੀਤੀ ਦਾ ਭੰਡਾਰ, ਨਸੀਹਤਾਂ ਦਾ ਖ਼ਜ਼ਾਨਾ ਤੇ ਭੁਲੜਾਂ ਦਾ ਆਗੂ ਹੈ। ਪੁਰਾਣੇ ਜ਼ਮਾਨੇ ਦੇ ਗੁਣੀ ਲੋਕ ਇੱਕ ਇੱਕ ਗੱਲ ਸੌ ਸੌ ਰੁਪਿਆ ਲੈ ਕੇ ਸੁਣਾਇਆ ਕਰਦੇ ਸਨ, ਪਰ ਮਹਾਂ ਕਵੀ 'ਸੁਥਰਾ' ਜੀ ਦੀ ਕੋਈ ਕੋਈ ਗੱਲ ਲੱਖ ਲੱਖ ਰੁਪਏ ਤੋਂ ਸਵੱਲੀ ਹੈ ਇਹ ਕਾਵਯ ਆਪਣੇ ਸਟਾਈਲ ਦੀ ਆਪ ਹੈ। ਅਨਵਾਰ ਸਹੇਲੀ, ਹਿਤੋਪਦੇਸ਼ ਤੇ ਲੁਕਮਾਨ ਦੀਆਂ ਹਕਾਇਤਾਂ ਆਦਿਕ ਗ੍ਰੰਥਾਂ ਵਿਚ ਚਿੜੀਆਂ ਤੋਤਿਆਂ ਦੇ ਨਾਂ ਤੇ ਵਾਰਤਾਂ ਲਿਖੀਆਂ ਹਨ, ਪਰ 'ਮਹਾਂ ਕਵੀ ਸੁਥਰਾ' ਜੀ ਨੇ ਇਨਸਾਨ ਦੇ ਅਮਲੀ ਜੀਵਨ ਵਿਚੋਂ ਸਬਕ ਪੜ੍ਹਾਏ ਹਨ ਤੇ ਓਹ ਸਬਕ ਭੀ ਹਨ ਨਿਹਾਇਤ ਸਰਲ, ਮਿੱਠੀ ਤੇ ਮਨੋਰੰਜਕ ਕਵਿਤਾ ਵਿਚ।

ਇਨ੍ਹਾਂ ਕਵਿਤਾਵਾਂ ਵਿਚ ਹਮੇਸ਼ਾਂ ਜਿਊਂਦੇ ਰਹਿਣ ਦੀ ਸੱਤਾ ਹੈ। ਇਹ ਸੁਭਾਵਕ ਹਾਸਯਰਸ ਨਾਲ ਭਰਪੂਰ ਹਨ ਤੇ ਹਾਸਯਰਸ ਭੀ ਉਹ ਜੋ ਬੁਲ੍ਹਾਂ ਅੰਦਰ ਵਸਦਾ ਹੈ, ਪਰ ਅੱਖੀਆਂ ਵਿਚੋਂ ਝਲਕਾਰੇ ਮਾਰਦਾ ਹੈ। ਜਿਸ ਤਰ੍ਹਾਂ ਚੰਦਨ ਦੀ ਲਕੜੀ ਨੂੰ ਜਿਉਂ ਜਿਉਂ ਚੀਰੋ ਤਿਉਂ ਤਿਉਂ ਸੁਗੰਧੀ ਵਧਦੀ ਜਾਂਦੀ ਹੈ, ਇਸੇ ਤਰਾਂ ਮਹਾਂ ਕਵੀ ਜੀ ਦੀ ਰਚਨਾ ਨੂੰ ਜਿੰਨਾ ਘੋਖੋ ਉੱਨਾ ਹੀ ਅਨੰਦ ਵਧਦਾ ਜਾਂਦਾ ਹੈ। ਮਹਾਂ ਕਵੀ 'ਸੁਥਰਾ' ਜੀ ਦਾ ਰੰਗ ਨਿਰੋਲ ਆਪਣਾ ਤੇ ਇਕਦਮ ਨਵਾਂ ਹੈ, ਜਿਸ ਦੀ ਮਿਸਾਲ ਅਜੇ ਤਕ ਕਿਸੇ ਪੰਜਾਬੀ ਪਦਯ ਗ੍ਰੰਥ ਵਿਚ ਨਹੀਂ ਮਿਲਦੀ। ਮੈਨੂੰ ਇਹ ਭੀ

ਆਸ ਨਹੀਂ ਕਿ ਇਸ ਨਮੂਨੇ ਦੀ ਸਿਖਿਆ ਤੇ ਹਾਸ ਬਿਲਾਸ ਭਰੀ ਚਟਪਟੀ ਰਚਨਾ ਪੰਜਾਬੀ ਸਾਹਿਤ ਵਿਚ ਝਟਪਟ ਪੈਦਾ ਹੋ ਜਾਵੇਗੀ। ਇਹ ਸੁਭਾਵਕ ਜ਼ਿੰਦਾ ਦਿਲੀ ਹਰੇਕ ਸ਼ਾਇਰ ਦੇ ਅੰਦਰ ਨਹੀਂ ਹੁੰਦੀ।

ਮੈਂ ਇਕ ਗਲ ਦਸਣ ਦਾ ਇਕਰਾਰ ਹਾਲੀ ਤਕ ਪੂਰਾ ਨਹੀਂ ਕੀਤਾ ਕਿ ਇਸ ਮਹਾਂ ਕਵੀ ਜੀ ਦੀ ਆਰਬਲਾ ਪੰਜਾਂ ਵਰਿਹਾਂ ਤੋਂ ਇਕ ਦਮ ਚਾਲੀ ਬਰਸ ਦੀ ਕਿਸ ਤਰਾਂ ਹੋ ਗਈ? ਸੋ ਸੱਚੀ ਗੱਲ ਇਹ ਹੈ ਕਿ ਮਹਾਂ ਕਵੀ ਸੁਥਰਾ ਜੀ ਅਸਲ ਵਿਚ ਕੋਈ ਨਵੀਂ ਚੀਜ਼ ਨਹੀਂ, ਸਗੋਂ ਉਹੋ ਸਾਡੇ ਪੁਰਾਣੇ ਬੇਲੀ, ਸਾਹਿੱਤ ਸਿਰਮੌਰ, ਜਮਾਂਦਰੂ ਕਵੀ, ਅਣਥਕ ਲਿਖਾਰੀ ਤੇ ਹਰ ਵੇਲੇ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲੇ ਸ੍ਰੀ ਮਾਨ ਸ੍ਰਦਾਰ ਐਸ. ਐਸ. ਚਰਨ ਸਿੰਘ ਸਾਹਿਬ 'ਸ਼ਹੀਦ' ਮਾਲਕ 'ਮੌਜੀ' ਤੇ 'ਹੰਸ' ਗਵਰਨਰ ਪੰਜਾਬੀ ਟਕਸਾਲ ਤੇ ਪ੍ਰਧਾਨ ਸੰਟ੍ਰਲ ਪੰਜਾਬੀ ਸਭਾ ਪੰਜਾਬ ਹਨ, ਜੋ ਦੁਨੀਆਂ ਨੂੰ ਕੁਝ ਚਿਰ ਲਈ ਹੈਰਾਨ ਕਰਨ ਵਾਸਤੇ ਮਹਾਂ ਕਵੀ 'ਸੁਥਰਾ' ਜੀ ਦੇ ਉਪਨਾਮ ਨਾਲ 'ਮੌਜੀ' ਅਖਬਾਰ ਵਿਚ ਆਪਣੀਆਂ ਸਿੱਖਯਾਪੂਰਤ ਕਵਿਤਾਵਾਂ ਨੂੰ ਪ੍ਰਕਾਸ਼ਤ ਕਰਦੇ ਰਹੇ ਹਨ। ਮੈਂ ਇਕ ਹੋਰ ਗਲ ਭੀ ਹੁਣੇ ਹੀ ਦੱਸ ਦੇਵਾਂ ਕਿ ਸ੍ਰਦਾਰ ਸਾਹਿਬ ਦੀਆਂ ਉਨ੍ਹਾਂ ਦੇ ਆਪਣੇ ਅਸਲੀ ਨਾਮ ਹੇਠ ਛਪੀਆਂ ਕਰੁਣਾ-ਰਸ ਤੇ ਬੀਰ-ਰਸ ਪੂਰਤ ਅਨੇਕਾਂ ਸ਼ਾਹਾਨਾ ਕਵਿਤਾਵਾਂ ਤੋਂ ਸਿਵਾਇ 'ਮੌਜੀ' ਦੇ ਕਾਲਮਾਂ ਵਿਚ ਜੋ 'ਬਾਬਾ-ਵਰਿਆਮਾ' ਨਾਮ ਦੀ ਇੱਕ ਜਹਾਂਦੀਦਾ ਹਸਤੀ ਆਪਣੀਆਂ ਲਗਾਤਾਰ ਨਸੀਹਤਾਂ ਨਾਲ ਸਾਰੇ ਪੰਜਾਬ ਨੂੰ ਨਿਹਾਲ ਕਰਦੀ ਰਹਿੰਦੀ ਹੈ, ਉਸ ਦੇ ਜਨਮ ਦਾਤਾ ਭੀ ਸਾਡੇ ਇਹੋ ਸਰਦਾਰ ਸਾਹਿਬ ਹਨ।

ਸਰਦਾਰ ਐਸ. ਐਸ. ਚਰਨ ਸਿੰਘ ਜੀ ਬਾਬਤ ਜਾਣ ਪਛਾਣ ਕਰਾਉਣੀ ਕੋਈ ਮਾਮੂਲੀ ਕੰਮ ਨਹੀਂ। ਇਸ ਲਈ ਮੈਂ ਕੇਵਲ ਉਹੋ

ਗੱਲਾਂ ਦੱਸਾਂਗਾ ਜਿਨ੍ਹਾਂ ਦਾ ਸੰਬੰਧ ਆਪ ਦੇ ਸਾਹਿੱਤਕ ਜੀਵਨ ਨਾਲ ਹੈ। ਹੋਰ ਗੱਲਾਂ ਦਾ ਇਸ ਜਾਣ ਪਛਾਣ ਨਾਲ ਕੋਈ ਸਬੰਧ ਵੀ ਨਹੀਂ। ਆਪ ਦਾ ਜਨਮ ਅਕਤੂਬਰ ਸੰਨ ੧੮੯੧ ਈ: ਵਿਚ ਇਕ ਉੱਚ ਇੱਜ਼ਤਦਾਰ ਘਰਾਣੇ ਵਿਚ ਹੋਇਆ ਜੋ ਮਹਾਰਾਜ ਰਣਜੀਤ ਸਿੰਘ ਜੀ ਦੇ 'ਸਿੱਖ-ਰਾਜ' ਸਮੇਂ ਕਈ ਪਿੰਡਾਂ ਦੀ ਹਜ਼ਾਰਾਂ ਰੁਪਏ ਸਾਲਾਨਾ ਜਾਗੀਰ ਦੇ ਮਾਲਕ ਸਨ। ੧੫ ਵਰ੍ਹੇ ਦੀ ਉਮਰ (ਸੰਨ ੧੯੦੬) ਤੋਂ ਹੀ ਆਪ ਦਾ ਸਾਹਿੱਤਕ ਜੀਵਨ ਸ਼ੁਰੂ ਹੋ ਗਿਆ। ਪਹਿਲੇ ਪਹਿਲ 'ਖਾਲਸਾ ਸਮਾਚਾਰ' ਦੇ ਦਫਤਰ ਵਿਚ ਕੰਮ ਸ਼ੁਰੂ ਕੀਤਾ। ਦਿਨ ਭਰ ਕੰਮ ਕਰਨਾ ਤੇ ਰਾਤ ਨੂੰ ਮੁਤਾਲਿਆ ਤੇ ਨਾਵਲਾਂ ਆਦਿਕਾਂ ਦੇ ਤਰਜਮੇ ਕਰਨੇ । ਸ਼ੁਰੂ ਤੋਂ ਹੀ ਆਪ ਦੀ ਤੇਲੀਆ ਬੁੱਧੀ ਐਨੀ ਗੁਣ ਗਾਹਕ ਸੀ ਕਿ ਇੱਕ ਸਾਲ ਦੇ ਬਾਹਦ ਹੀ (ਸੰਨ ੧੯੦੭) ਈਸਵੀ ਵਿਚ ਇਕ ਨਾਵਲ 'ਸ਼ਾਮ ਸੁੰਦਰ' ਨਾਮ ਦਾ ਲਿਖਕੇ ਪ੍ਰਕਾਸ਼ਤ ਕਰਾ ਦਿੱਤਾ ਤੇ ਇਸੇ ਸਾਲ ਇੱਕ ਮਿੱਤ੍ਰ ਦੀ ਚਿੱਠੀ ਦਾ ਉੱਤਰ ਨਜ਼ਮ ਵਿੱਚ ਭੀ ਲਿਖ ਮਾਰਿਆ। ਇਸ ਦਿਨ ਤੋਂ ਸਾਹਿਤਕ ਬਲ ਮੁਤਾਲਿਆ ਦੇ ਜ਼ੋਰ ਨਾਲ ਪੈਰੋ ਪੈਰ ਵਧਣਾ ਸ਼ੁਰੂ ਹੋ ਗਿਆ। ਅਨੇਕਾਂ ਅਖਬਾਰ (ਖ਼ਾਲਸਾ-ਸਮਾਚਾਰ, ਖ਼ਾਲਸਾ ਸੇਵਕ, ਬੀਰ, ਸ਼ਹੀਦ, ਜਥੇਦਾਰ, ਮੌਜੀ, ਹੰਸ ਆਦਿਕ) ਵਿਚ ਸਬ ਐਡੀਟਰ, ਚੀਫ਼ ਐਡੀਟਰ ਤੇ ਮਾਲਕ ਦੀ ਹੈਸੀਅਤ ਵਿੱਚ ਕੰਮ ਕੀਤਾ ਤੇ ਅਨੇਕਾਂ ਪੁਸਤਕ ਲਿਖ ਕੇ ਪ੍ਰਕਾਸ਼ਤ ਕਰਵਾਏ, ਜੈਸਾ ਕਿ ਸ਼ਾਮ ਸੁੰਦਰ, ਦਲੇਰ ਕੌਰ ਦੋਵੇਂ ਹਿੱਸੇ, ਚੰਚਲ ਮੂਰਤੀ, ਦੋ ਵਹੁਟੀਆਂ, ਰਣਜੀਤ ਕੌਰ, ਜੀਵਨ ਜੁਗਤੀ, ਨੈਪੋਲੀਅਨ ਬੋਨਾਪਾਰਟ, ਖ਼ੂਨੀ ਹਾਰ, ਜਗਤ ਤਮਾਸ਼ਾ ਤਿੰਨ ਹਿੱਸੇ, ਢਾਈ ਸੌ ਹੀਰੇ, ਜੋਗਨ ਜਾਦੂਗਰਨੀ, ਭਰਤ੍ਰੀ ਨੀਤੀ, ਵਿਦੁਰ ਨੀਤੀ, ਸੁਦਾਮਾ ਨੀਤੀ, ਕਾਨਫਯੂਸ਼ਸ ਨੀਤੀ, ਸਾਅਦੀ ਨੀਤੀ, ਕੌਣ ਜਿੱਤਿਆ ? ਪ੍ਰਤਾਪ ਉਦਯ,

ਗ੍ਰਹਸਤ ਦੀ ਬੇੜੀ, ਅਖੁੱਟ ਖ਼ਜ਼ਾਨੇ ਦੀ ਚਾਬੀ ਆਦਿਕ ਉਪਨ-ਯਾਸ ਤੇ ਨੀਤੀ ਗ੍ਰੰਥ ਆਪਦੀ ਲੇਖਨੀ ਦੇ ਅਹਿਸਾਨਮੰਦ ਹਨ। ਇਸ ਤੋਂ ਸਵਾਇ ਕਈ ਦਰਜਨਾਂ ਗ੍ਰੰਥਾਂ, ਨਾਵਲਾਂ ਆਦਿਕਾਂ ਨੂੰ ਹੋਰ ਪਬਲਿਸ਼ਰਾਂ ਲਈ ਪੰਜਾਬੀ ਵਿਚ ਉਲਥਾ ਕਰਦੇ ਰਹੇ। ਪੰਜਾਬੀ ਦੇ ਲਗ ਪਗ ਸਾਰੇ ਅਖ਼ਬਾਰਾਂ ਤੇ ਰਸਾਲਿਆਂ ਨੂੰ ਮਜ਼ਮੂਨਾਂ ਨਾਲ ਸਹਾਇਤਾ ਦੇਂਦੇ ਰਹੇ। ਗੱਲ ਕੀ ਜਦ ਤੋਂ ਮੱਤ ਬੁੱਧ ਸੰਭਲੀ ਜਾਂ ਪੜ੍ਹਨਾ ਤੇ ਜਾਂ ਲਿਖਣਾ, ਇਨ੍ਹਾਂ ਦੇ ਪੱਲੇ ਹੀ ਪੈ ਗਿਆ, ਪਤਾ ਨਹੀਂ ਵਿਧਾਤਾ ਨੇ ਇਸ ਅਣਥੱਕ ਲਿਖਾਰੀ ਨੂੰ ਕੈਸੀ ਅਜੀਬ ਮਿੱਟੀ ਨਾਲ ਘੜਿਆ ਹੈ ਕਿ ਜਦ ਦੇਖੋ, ਜਾਂ ਲਿਖਦੇ ਹੋਣਗੇ ਜਾਂ ਪੜ੍ਹਦੇ। ਪੰਜਾਬੀ ਬੋਲੀ ਉੱਪਰ ਜਿੰਨਾ ਅਹਿਸਾਨ ਆਪਨੇ ਚਾੜ੍ਹਿਆ ਹੈ, ਉਸ ਦਾ ਸਾਰਾ ਜ਼ਿਕਰ ਕਰਨਾ ਬੜਾ ਹੀ ਔਖਾ ਹੈ। ਆਪ ਦੀਆਂ ਰਚਨਾਂ ਵਿਚੋਂ ਕਈਆਂ ਨੂੰ ਬੜੇ ਬੜੇ ਇਨਾਮ ਮਿਲ, ਕਈਆਂ ਦੀਆਂ ਪੰਝੀ ਪੰਝੀ ਐਡੀਸ਼ਨਾਂ ਛਪ ਚੁੱਕੀਆਂ ਹਨ। 'ਜੀਵਨ ਜੁਗਤੀ' ਨੂੰ ਪੰਜਾਬ ਟੈਕਸਟ ਬੁੱਕ ਕਮੇਟੀ ਨੇ ਐਫ. ਏ. ਦੀ ਪੜ੍ਹਾਈ ਵਾਸਤੇ ਲਾਈ ਰੱਖਿਆ। ਇਸ ਤੋਂ ਬਿਨਾਂ ਕਈ ਦਰਜਨ ਪੁਸਤਕਾਂ ਦੇ ਖਰੜੇ ਆਪ ਦੇ ਲਿਖੇ ਪਏ ਹਨ, ਜਿਨ੍ਹਾਂ ਦੇ ਛਪਣ ਦੀ ਵਾਰੀ ਨਹੀਂ ਆਈ। ਪੰਜਾਬੀ ਦੇ ਸਭ ਤੋਂ ਪਹਿਲੇ ਰੋਜ਼ਾਨਾ ਤੇ ਦਿਨ ਵਿਚ ਦੋ ਵਾਰ ਛਪਣ ਵਾਲੇ ਨਿਹਾਇਤ ਕਾਮਯਾਬ ਅਖਬਾਰ 'ਬੀਰ' ਨੂੰ ਭੀ ਆਪ ਹੀ ਐਡਿਟ ਕੀਤਾ ਕਰਦੇ ਸਨ। ਸੰਨ ੧੯੦੫ ਵਿਚ ਆਪ ਦਾ ਆਪਣਾ ਅਖ਼-ਬਾਰ 'ਰੋਜ਼ਾਨਾ ਸ਼ਹੀਦ' ਭੀ ਬੜਾ ਜ਼ਬਰਦਸਤ ਡੰਕਾ ਵਜਾ ਚੁਕਾ ਹੈ।

ਉਸੇ ਜ਼ਮਾਨੇ ਵਿਚ ਆਪਦੇ ਜੀਵਨ ਨੇ ਇਕ ਹੋਰ ਮਜ਼ੇਦਾਰ ਪਲਟਾ ਖਾਧਾ। ਪਹਿਲੇ ਆਪ ਨਿਰੇ ਸਾਹਿੱਕਾਰ ਹੀ ਸਨ, ਪਰ ਤਦ ਤੋਂ ਸਟੇਟਸਮੈਨ ਸਾਹਿੱਤਕਾਰ ਭੀ ਬਣ ਗਏ। ਸ੍ਰੀ ਨਾਭਾ ਪਤੀ ਜੀ ਨੇ ਆਪ ਦੀ ਕਾਬਲੀਅਤ ਦੇਖਕੇ ਆਪ ਨੂੰ ਪੰਜਾਬੀ ਕਵੀ ਤੇ ਲੇਖਕ ਦੀ ਪਦਵੀ ਦੇ ਕੇ ਆਪਣੇ ਪਾਸ ਬੁਲਾ ਲਿਆ, ਜਿਥੇ ਜਾਕੇ ਆਪਨੇ ਪ—ਨੂੰ

ਸਾਲ ਵਿਚ ਅਨੇਕਾਂ ਪੁਸਤਕਾਂ ਰਚੀਆਂ ਤੇ ਪੰਜਾਬੀ ਬੋਲੀ ਵਿਚ ਉਹ ਉਹ ਜੌਹਰ ਦਿਖਾਏ ਕਿ ਫਾਰਸੀ ਉਰਦੂ ਸ਼ਾਇਰਾਂ ਨੂੰ ਵੀ ਪੰਜਾਬੀ ਦਾ ਲੋਹਾ ਮੰਨਣਾ ਪੈ ਗਿਆ ਤੇ ਆਪ ਦੀ ਕੀਰਤੀ ਏਥੋਂ ਤਕ ਵਧੀ ਕਿ ਪ੍ਰਸਿੱਧ ਸਿੱਖ ਇਤਿਹਾਸਕਾਰ ਬਾਬਾ ਗਿਆਨ ਸਿੰਘ ਜੀ ਗਿਆਨੀ ਨੇ ਆਪਣੇ ੩੫ ਇਤਿਹਾਸਕ ਗ੍ਰੰਥਾਂ ਦੀ ਨਜ਼ਮ ਤੇ ਨਸਰ ਵਿਚ ਯੋਗ ਵਾਧੇ ਘਾਟੇ ਕਰਨ ਲਈ ਕੇਵਲ ਆਪ ਨੂੰ ਹੀ ਚੁਣਿਆ ਤੇ ਆਪਦੇ ਹੱਕ ਵਿਚ ਇਸ ਸੇਵਾ ਦੀ ਵਸੀਅਤ ਕਰ ਦਿਤੀ, ਜੋ ਇਕ ਲਾਸਾਨੀ ਮਾਣ ਸੀ।

ਨਾਭਿਓਂ ਵਾਪਸ ਆ ਕੇ ਆਪ ਨੇ ਪਟਿਆਲਾ ਦਰਬਾਰ ਦੇ ਸੱਦੇ ਪੁਰ ਬਾਬਾ ਗਿਆਨ ਸਿੰਘ ਜੀ ਦੇ ਇਤਿਹਾਸਕ ਗ੍ਰੰਥ ਮੁਕੰਮਲ ਕਰਨ ਲਈ ਓਥੇ ਜਾ ਕੇ ਦੋ ਤਿੰਨ ਸਾਲ ਤਕ ਧਰਮ ਅਸਥਾਨ ਪ੍ਰਬੰਧਕ ਕੌਂਸਲ (Ecclesiastical Council) ਦੇ ਜਨਰਲ ਸਕੱਤ੍ਰ ਤੇ ਸਿੱਖ ਇਤਿਹਾਸ ਕਮੇਟੀ ਦੇ ਐਡੀਸ਼ਨਲ ਸਕੱਤ੍ਰ ਦੀ ਹੈਸੀਅਤ ਵਿਚ ਚੋਖੀ ਸਾਹਿੱਤਕ ਸੇਵਾ ਕੀਤੀ। ਗਵਰਨਮਿੰਟ ਪਟਿਆਲਾ ਵਲੋਂ ਆਪ ਨੂੰ 'ਰਾਜ ਕਵੀ' (Poet Laurreate) ਤੇ 'ਮਲਿਕੁਲ ਸ਼ੁਅਰਾ' ਦੇ ਸ਼ਾਹੀ ਖ਼ਿਤਾਬ, ਏਜ਼ਾਜ਼ੀ ਤਲਵਾਰਾਂ ਅਤੇ ਖ਼ਿਲਅਤ ਫ਼ਾਖਰਾ ਆਦਿਕ ਨਾਲ ਸਨਮਾਨਿਆ ਗਿਆ। ਪੰਜਾਬੀ ਸਾਹਿੱਤਕਾਰਾਂ ਵਿਚੋਂ ਆਪ ਹੀ ਇਕੋ ਇਕ ਭਾਗਾਂ ਵਾਲੇ ਜੀ ਹਨ, ਜਿਨ੍ਹਾਂ ਨੂੰ ਰਾਜ ਦਰਬਾਰਾਂ ਵੱਲੋਂ ਇਹ ਇੱਜ਼ਤਾਂ ਪ੍ਰਾਪਤ ਹੋਈਆਂ ਹਨ। ਪਰ ਆਜ਼ਾਦ ਤੇ ਪਵਿੱਤਰ ਰੂਹਾਂ ਨੂੰ ਸ਼ਾਹੀ ਦਰਬਾਰਾਂ ਦੇ ਪਿੰਜਰੇ ਕਦੇ ਰਾਸ ਨਹੀਂ ਆਉਂਦੇ। ਆਪ ਨੂੰ ਵੀ ਹੋਰ ਬੇਸ਼ੁਮਾਰ ਪ੍ਰਸਿੱਧ ਇਤਿਹਾਸਕ ਹਸਤੀਆਂ ਵਾਂਗ ਰਿਆਸਤੀ ਸਾਜ਼ਸ਼ਾਂ ਤੇ ਅਨੇਕ ਪਬਲਿਕ ਗਲਤ ਫ਼ਹਿਮੀਆਂ ਦੇ ਔਖ ਝਲਣੇ ਪਏ ਤੇ ਅਖੀਰ ਸ਼ੁਕਰ ਹੈ ਕਿ ਆਪ ਸ਼ਾਹੀ ਦਰਬਾਰਾਂ ਨੂੰ ਛੱਡਕੇ ਆਜ਼ਾਦ ਕਲਮੀ ਸੇਵਾ ਵਿਚ ਜੁੱਟ ਪਏ ਤੇ ਉਹ ਸ਼ਾਨਦਾਰ ਕੰਮ ਕਰਕੇ ਦਿਖਾਏ ਜੋ ਸ਼ਾਹੀ ਦਰਬਾਰਾਂ ਵਿਚ ਕਦੇ ਨਾ ਹੋ ਸਕਦੇ।

ਮਾਨ ਵਡਿਆਈਆਂ ਦੇ ਲਿਹਾਜ਼ ਨਾਲ ਭੀ ਆਪਦੀ ਕਲਮੀ ਸੇਵਾ ਦੀ ਕਦਰ ਸਾਰੇ ਪੰਜਾਬ ਦੀ ਪਬਲਿਕ ਨੇ ਸ਼ਾਹੀ ਦਰਬਾਰਾਂ ਤੋਂ ਵਧ ਕੇ ਕੀਤੀ ਹੈ ਅਰ ਪਿੱਛੇ ਜਿਹੇ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਦੇ ਪ੍ਰਕਾਸ਼ ਅਸਥਾਨ ਸ੍ਰੀ ਵਡਾਲੀ ਸਾਹਿਬ ਦੇ ਭਰੇ ਦੀਵਾਨ ਵਿਚ ਜੋ 'ਏਜ਼ਾਜ਼ੀ' ਤਲਵਾਰ ਰੂਪੀ ਸਿਰੋਪਾਓ ਆਪ ਨੂੰ ਕਲਮੀ ਸੇਵਾ ਬਦਲੇ ਮਿਲਿਆ ਸੀ, ਉਸਨੂੰ ਨਿਸਚੇ ਹੀ ਆਪ ਤਮਾਮ ਸ਼ਾਹੀ ਏਜ਼ਾਜ਼ਾਂ ਤੋਂ ਵਧਕੇ ਆਨੰਦ-ਦਾਇਕ ਸਮਝਦੇ ਹਨ।

ਸੰਨ ੧੯੨੬ ਵਿਚ ਆਪਨੇ ਪੰਜਾਬੀ ਦਾ ਪਹਿਲਾ ਟਿਟਬਿਟਸ (ਜ਼ਿੰਦਾ ਦਿਲ) ਅਖਬਾਰ 'ਮੌਜੀ' ਜਾਰੀ ਕੀਤਾ, ਜਿਸ ਦੀ ਦਸ ਦਸ ਹਜ਼ਾਰ ਕਾਪੀ ਛਪਦੀ ਰਹੀ ਤੇ ਜਿਸ ਦੇ ਸਪੈਸ਼ਲ ਨੰਬਰ ੨੫ ਹਜ਼ਾਰ ਤੱਕ ਦੀ ਸੰਖ ਜਾ ਵਿਚ ਨਿਕਲ ਚੁੱਕੇ ਹਨ। ਸੰਨ ੧੯੨੯ ਵਿਚ ਇਕ ਲਾਸਾਨੀ ਸਾਹਿੱਤਕ ਮੇਗਜ਼ੀਨ 'ਹੰਸ' ਨਾਮ ਦਾ ਜਾਰੀ ਕੀਤਾ, ਪਰ ਸ਼ੋਕ ! ਆਪ ਦੇ ਅਨਗਿਣਤ ਝਮੇਲਿਆਂ ਦੇ ਕਾਰਨ ਉਹ ਜਾਰੀ ਨਾ ਰਿਹਾ। ਸੰਨ ੧੯੨੮ ਵਿਚ ਜੋ ਸ਼ਿਮਲੇ ਵਿਚ ਪਹਿਲਾ ਪੰਜਾਬੀ ਦਰਬਾਰ ਡਾਢੀ ਸ਼ਾਨ ਨਾਲ ਹੋਇਆ ਸੀ, ਉਸਦੇ ਕਰਨ ਕਾਰਨ ਭੀ ਆਪ ਹੀ ਸਨ। ਹੁਣ ਆਪ ਸੰਨ ੧੯੩੧ ਤੋਂ ਸੈਂਟਰਲ ਪੰਜਾਬੀ ਸਭਾ ਪੰਜਾਬ ਦੇ ਪ੍ਰਧਾਨ ਦੀ ਹੈਸੀਅਤ ਵਿਚ ਆਪਣੀ ਸਰਗਰਮੀ ਨਾਲ ਪੰਜਾਬੀ ਮਾਤਾ ਦੀ ਸੇਵਾ ਕਰ ਰਹੇ ਹਨ। ਇਸ ਜ਼ਮਾਨੇ ਵਿਚ ਦੋ ਡਾਢੇ ਸ਼ਾਨਦਾਰ ਦਰਬਾਰ (ਪ੍ਰੋਵਿਸ਼ਨਲ ਪੰਜਾਬੀ ਦਰਬਾਰ ਅੰਮ੍ਰਿਤਸਰ ੧੭-੨-੧੯੩੨ ਅਤੇ ਆਲ ਇੰਡੀਆ ਪੰਜਾਬੀ ਦਰਬਾਰ ਸ਼ਿਮਲੇ ਵਿਚ ੨੮-੮-੧੯੩੨) ਬੜੀ ਸਜ ਧਜ ਤੇ ਕਾਮਯਾਬੀ ਨਾਲ ਹੋ ਚੁਕੇ ਹਨ ਤੇ ਇੱਕ ਬੜਾ ਵੱਡਾ ਪਰੋਗਰਾਮ (ਪੰਜਾਬੀ ਹਾਲ, ਪੰਜਾਬੀ ਲਾਇਬਰੇਰੀ, ਪੰਜਾਬੀ ਕਾਨਫ੍ਰੰਸ, ਪੰਜਾਬੀ ਰੀਵੀਊ ਤੇ ਪੰਜਾਬੀ ਡਿਕਸ਼ਨਰੀ ਆਦਿਕ ਦਾ) ਪੂਰਾ ਕਰਨ ਲਈ ਆਪ ਆਪਣੇ ਬਲ ਨਾਲ ਤਿਆਰੀਆਂ ਵਿਚ ਮਸਰੂਫ ਹਨ।

ਪੰਜਾਬੀ ਦੀ ਜੋ ਸ਼ਾਨਦਾਰ ਸੇਵਾ ਇਸ ਬਹਾਦਰ ਜਰਨੈਲ ਨੇ ਧਾਰਮਕ ਤੇ ਭਾਈਚਾਰਕ ਸਰਗਰਮੀਆਂ ਨੂੰ ਇਕ ਪਾਸੇ ਰੱਖ ਕੇ ਕੀਤੀ ਹੈ, ਉਸ ਦਾ ਕੋਈ ਮੁਲ ਨਹੀਂ ਪਾਇਆ ਜਾ ਸਕਦਾ। ਮੇਰੀ ਸਮਝ ਵਿਚ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਸਾਹਿਬ ਤੋਂ ਉਤਰ ਕੇ ਆਪ ਦੀ ਹੀ ਇਕ ਮੁਬਾਰਕ ਹਸਤੀ ਹੈ, ਜਿਨ੍ਹਾਂ ਦੇ ਸ਼ੁਰੂ ਤੋਂ ਲੈ ਕੇ ਹੁਣ ਤਕ, ਲਿਖੇ ਛਪੇ ਤੇ ਪਬਲਿਕ ਦੇ ਹੱਥਾਂ ਵਿਚ ਅਪੜੇ ਹੋਏ ਸਾਹਿਤ ਦੀ ਮਿਕਦਾਰ ਹਿਸਾਬ ਲਾਇਆਂ ਕਈ ਹਜ਼ਾਰ ਟਨ ਬਣ ਜਾਂਦੀ ਹੈ। ਮੈਂ ਚਾਹੁੰਦਾ ਹਾਂ ਕਿ ਪੰਜਾਬੀ ਸੰਸਾਰ ਵੱਲੋਂ ਆਪ ਦੀ ਇਸ ਨੀਤੀ ਪੁਸਤਕ ਦਾ ਪੂਰੀ ਗਰਮ-ਜੋਸ਼ੀ ਨਾਲ ਸੁਆਗਤ ਕੀਤਾ ਜਾਵੇ, ਤਾਕਿ ਪੰਜਾਬੀ ਦੀ ਸੇਵਾ ਵਾਸਤੇ ਉਮਡੇ ਹੋਏ ਹੋਰ ਮਨ ਬੜੀ ਤੇਜ਼ੀ ਨਾਲ ਅੱਗੇ ਆਉਣੇ ਸ਼ੁਰੂ ਹੋ ਜਾਣ ਤੇ ਪੰਜਾਬੀ ਮਾਤਾ ਦੀ ਬੇੜੀ ਪਾਰਲੇ ਕੰਢੇ ਤੇ ਅੱਪੜ ਜਾਵੇ।

ਸ੍ਰੀ ਅੰਮ੍ਰਿਤਸਰ
੨੭-੧੨-੧੯੩੨

ਪੰਜਾਬੀ ਮਾਤਾ ਦੇ ਸੇਵਕਾਂ ਦਾ ਸੇਵਕ—
ਧਨੀ ਰਾਮ 'ਚਾਤ੍ਰਿਕ'

## ਕੁਝ ਆਪਣੇ ਵੱਲੋਂ

ਪੁਸਤਕ ਦੇ ਸ਼ੁਰੂ ਵਿਚ ਕਰਤਾ ਵੱਲੋਂ ਕੁਝ ਆਪਣੀ ਬਾਬਤ ਵੀ ਲਿਖਣ ਦਾ ਇਕ ਰਿਵਾਜ ਜਿਹਾ ਪਿਆ ਹੋਇਆ ਹੈ, ਪਰ ਮੇਰੀਆਂ 'ਸੁਥਰਾ' ਜੀ ਦੇ ਨਾਮ ਦੀਆਂ ਕਵਿਤਾਵਾਂ ਨੇ ਜਿਸ ਤਰ੍ਹਾਂ ਨਵਾਂ ਰਸਤਾ ਪੈਦਾ ਕੀਤਾ ਹੈ, ਉਸੇ ਤਰ੍ਹਾਂ ਮੈਂ ਓਹਨਾਂ ਕਵਿਤਾਵਾਂ ਦੇ ਇਸ ਸੰਗ੍ਰਹਿ ਸਬੰਧੀ ਵੀ ਉਸ ਪੁਰਾਣੇ ਰਿਵਾਜ ਨੂੰ ਬਦਲਕੇ ਆਪਣੀ ਜ਼ਾਤ ਸਬੰਧੀ ਨਿਮਰਤਾ ਯਾ ਫ਼ਖਰ ਦੇ ਵਿਅਰਥ ਲਫਜ਼ ਲਿਖਣ ਦੀ ਥਾਂ ਇਸ

ਕਿਤਾਬ ਸਬੰਧੀ ਹੀ ਕੁਝ ਲਿਖ ਦੇਂਦਾ ਹਾਂ।

ਪੰਜਾਬੀ ਦੇ ਪਿਆਰ ਦਾ ਬੂਟਾ ਮੇਰੇ ਦਿਲ ਵਿਚ ਆਪਣੇ ਸ੍ਰੇਸ਼ਟ ਉਸਤਾਦ ਸ੍ਰੀ ਮਹਾਂ ਮਾਨਯ ਗੁਰਪੁਰ ਨਿਵਾਸੀ ਪੰਡਤ ਹਜ਼ਾਰਾ ਸਿੰਘ ਸਾਹਿਬ ਗਿਆਨੀ (ਕਰਤਾ 'ਸੂਰਜ ਪ੍ਰਕਾਸ਼ ਚੂਰਣਿਕਾ' ਆਦਿ) ਦੀ ਕ੍ਰਿਪਾ ਨਾਲ ਦੂਜੀ ਤੀਜੀ ਜਮਾਤ ਦੀ ਪੜ੍ਹਾਈ ਤੋਂ ਹੀ ਲੱਗ ਗਿਆ ਸੀ, ਜੋ ਹੌਲੀ ਹੌਲੀ ਇਕ ਵੱਡਾ ਫਲਦਾਰ ਬਿਰਛ ਬਣ ਗਿਆ ਤੇ ਇਸ ਤਰ੍ਹਾਂ ਮੇਰੇ ਜੀਵਨ ਦਾ ਆਦਰਸ਼ ਪੰਜਾਬੀ ਦੀ ਸੇਵਾ ਬਣ ਗਿਆ। ਸੰਨ ੧੯੨੬ ਵਿਚ ਕੁਝ ਸਜਣਾਂ ਨਾਲ ਗਲਬਾਤ ਹੋਈ ਕਿ ਪੰਜਾਬੀ ਵਿਚ ਸੂਖਮ ਹਾਸਯਰਸ ਦੀ ਬਿਲਕੁਲ ਅਣਹੋਂਦ ਹੈ। ਇਹ ਲੋੜ ਪੂਰੀ ਕਰਨ ਲਈ 'ਮੌਜੀ' ਜਾਰੀ ਕੀਤਾ ਗਿਆ ਤੇ ਉਸਦੇ ਪਹਿਲੇ ਪਰਚੇ ਵਿਚ ਹੀ 'ਮਹਾਂ ਕਵੀ ਸੁਥਰਾ ਜੀ' ਦੀ ਪਹਿਲੀ ਕਵਿਤਾ 'ਅੱਖੀਆਂ' ਲਿਖੀ ਗਈ। ਮਲੂਮ ਹੁੰਦਾ ਹੈ ਕਿ ਪੰਜਾਬੀ ਸੰਸਾਰ ਅਜੇਹੇ ਜ਼ਰੂਰੀ ਲਿਟਰੇਚਰ ਲਈ ਚਿਰਾਂ ਤੋਂ ਅੱਖੀਆਂ ਵਿਛਾਈ ਬੈਠਾ ਸੀ। 'ਮੌਜੀ' ਤੇ 'ਸੁਥਰਾ ਜੀ' ਦੀਆਂ ਕਵਿਤਾਵਾਂ ਦੀ ਕਦਰਦਾਨੀ ਮੇਰੀਆਂ ਤਮਾਮ ਆਸਾਂ ਉਮੈਦਾਂ ਤੇ ਖਿਆਲਾਂ ਤੋਂ ਭੀ ਵਧ ਕੇ ਹੋਈ, ਜਿਸਤੋਂ ਮੇਰੀ ਕਲਮ ਦਾ ਹੌਂਸਲਾ ਵਧ ਗਿਆ ਤੇ 'ਮੌਜੀ' ਵਿਚ 'ਮਹਾਂ ਕਵੀ ਸੁਥਰਾ' ਜੀ ਦੀ ਕਵਿਤਾ ਤੇ 'ਬਾਬੇ ਵਰਿਆਮੇ ਦਾ ਵਾਰਤਕ ਲੇਖ' ਇਕ ਜ਼ਰੂਰੀ ਸਪਤਾਹਕ ਅੰਗ ਤੇ ਫੈਸ਼ਨ ਬਣ ਗਏ। ਕੁਝ ਚਿਰ ਬਾਹਦ ਪੰਜਾਬੀ ਪਬਲਿਕ ਵਲੋਂ ਹਰ ਪਾਸਿਓਂ ਹੁਕਮ ਆਉਣ ਲੱਗੇ ਕਿ ਇਹਨਾਂ ਕਵਿਤਾਵਾਂ ਤੇ ਲੇਖਾਂ ਨੂੰ ਕਿਤਾਬੀ ਸ਼ਕਲ ਵਿਚ ਇਕੱਤ੍ਰ ਕਰਨਾ ਚਾਹੀਦਾ ਹੈ, ਪਰ ਮੈਨੂੰ ਏਹਨਾਂ ਚੀਜ਼ਾਂ ਉਤੇ ਨਜ਼ਰਸਾਨੀ ਕਰਨ ਦੀ ਵੇਹਲ ਨਾ ਮਿਲੀ। ਲੋਕਾਂ ਦੇ ਤਕਾਜ਼ੇ ਵਧਦੇ ਗਏ। 'ਸੁਥਰਾ' ਜੀ ਨੂੰ ਮੌਜੀ ਦੀ ਮਾਰਫਤ ਬੜੇ ਬੜੇ ਇਨਾਮ, ਪ੍ਰੇਮ-ਪਤ੍ਰ, ਸੁਗਾਤਾਂ, ਮੇਹਣੇ, ਗੁੱਸੇ, ਗਿਲੇ, ਹਲੂਣੇ ਤੇ ਉਲਾਂਭੇ ਹਰ ਰੋਜ਼ ਆਉਣ ਲੱਗੇ। ਕਈ ਸਾਹਿਤ-ਰਤਨਾਂ ਨੇ ਏਥੋਂ ਤਕ ਲਿਖਿਆ ਕਿ 'ਏਹਨਾਂ ਕਵਿ-

ਤਾਵਾਂ ਤੇ ਲੇਖਾਂ ਨੂੰ ਛਪਾਣ ਵਿਚ ਦੇਰ ਕਰਨੀ ਪੰਜਾਬੀ ਮਾਤਾ ਨਾਲ ਧ੍ਰੋਹ ਹੈ।' ਇਕ ਲਖਪਤੀ ਰਈਸ ਤੇ ਬੜੇ ਵਡੇ ਪੰਜਾਬੀ ਸਰਦਾਰ ਜੀ ਨੇ ਕੇਵਲ 'ਸੁਥਰਾ' ਜੀ ਦੀਆਂ ਕਵਿਤਾਵਾਂ ਦੀ ਖ਼ਾਤਰ ਇਕ ਖਾਸ ਆਦਮੀ ਬੜੀ ਦੂਰੋਂ ਭੇਜਣ ਦਾ ਪ੍ਰਬੰਧ ਕੀਤਾ, ਤਾਂ ਜੋ ਉਹ ਮੌਜੀ ਦੇ ਦਫਤਰ ਵਿਚ ਬੈਠ ਕੇ ਸਾਰੀਆਂ ਕਵਿਤਾਵਾਂ ਨਕਲ ਕਰ ਕੇ ਲੈ ਜਾਵੇ ਤੇ ਸੱਚ ਪੁਛੋ ਤਾਂ ਇਹ ਕਵਿਤਾਵਾਂ ਨਕਲ ਓਹਨਾਂ ਦੀ ਖ਼ਾਤਰ ਹੀ ਹੋਈਆਂ ਸਨ, ਜਿਨ੍ਹਾਂ ਉਤੇ ਮੈਂ ਡਾਕਾ ਮਾਰ ਲਿਆ ਤੇ ਉਹਨਾਂ ਨੂੰ ਭੇਜਣ ਦੀ ਥਾਂ ਪ੍ਰੈਸ ਵਿਚ ਦੇ ਕੇ ਛਪਾਈ ਸ਼ੁਰੂ ਕਰਾ ਦਿਤੀ। ਜੇ ਮੈਂ ਇਸ ਤਰਾਂ ਨਾ ਕਰਦਾ ਤਾਂ ਖਬਰੇ ਹੋਰ ਕਿੰਨਾ ਚਿਰ ਇਹ ਛਪਾਈ ਨਾ ਹੋ ਸਕਦੀ, ਕਿਉਂਕਿ ਮੈਨੂੰ ਵਕਤ ਮਿਲਦਾ ਹੀ ਨਹੀਂ। ਮੇਰੇ ਲਿਖੇ ਹੋਏ, ਕਈ ਦਰਜਨਾਂ ਖਰੜੇ ਤੇ ੫੦-੬੦ ਖਰੜੇ ਹੋਰ ਲਾਇਕ ਲੇਖਕਾਂ ਦੇ ਲਿਖੇ ਹੋਏ ਕਈ ਸਾਲਾਂ ਤੋਂ ਕੇਵਲ ਮੇਰੀ ਨਜ਼ਰਸਾਨੀ ਦੀ ਉਡੀਕ ਵਿਚ ਪਏ ਹਨ। ਜੇ ਮੈਨੂੰ ਵਕਤ ਮਿਲਦਾ ਤਾਂ 'ਪੰਜਾਬੀ ਟਕਸਾਲ' ਵੱਲੋਂ ਹੁਣ ਤੀਕ ਬਹੁਤ ਸਾਰੀਆਂ ਚੰਗੀਆਂ ਕਿਤਾਬਾਂ ਛਪ ਚੁਕਦੀਆਂ। ਪਰ ਏਨੀ ਗਲ ਦੀ ਮੈਨੂੰ ਤਸੱਲੀ ਹੈ ਕਿ ਮੈਨੂੰ ਵਕਤ ਨਾ ਮਿਲਣ ਦੇ ਕਾਰਨ ਭੀ ਪੰਜਾਬੀ ਦੀ ਸੇਵਾ ਦੇ ਹੀ ਰੁਝੇਵੇਂ ਹਨ।

ਮਹਾਂ ਕਵੀ 'ਸੁਥਰਾ' ਜੀ ਦੇ ਨਾਮ ਦੀਆਂ ਕਵਿਤਾਵਾਂ ਚਾਰ ਸੌ ਦੇ ਲਗ ਪਗ ਲਿਖੀਆਂ ਜਾ ਚੁੱਕੀਆਂ ਹਨ ਜਿਨ੍ਹਾਂ ਵਿੱਚੋਂ ਇਸ ਕਿਤਾਬ ਵਿਚ ਕੇਵਲ ੧੦੧ ਚੀਜ਼ਾਂ ਦਰਜ ਕੀਤੀਆਂ ਹਨ। ਏਸੇ ਤਰਾਂ ਸੌ ਸੌ ਚੀਜ਼ਾਂ ਦੀਆਂ ਹੋਰ ਕਿਤਾਬਾਂ ਛਪਣਗੀਆਂ। ਮੈਂ ਏਹਨਾਂ ਕਵਿਤਾਵਾਂ ਦੀ ਨਜ਼ਰਸਾਨੀ ਲਈ ਭੀ ਓਨਾ ਧਿਆਨ ਨਹੀਂ ਦੇ ਸੱਕਿਆ ਜਿੰਨਾ ਕਿ ਲੋੜੀਦਾ ਸੀ। ਭਲਾ ਹੋਵੇ ਪੰਜਾਬੀ ਦੇ ਸੱਚੇ ਹੀਰੇ ਤੇ ਹਰ-ਮਨ ਪਿਆਰੇ ਸੇਵਕ ਸ੍ਰੀ ਮਾਨ ਲਾਲਾ ਧਨੀ ਰਾਮ ਸਾਹਿਬ 'ਚਾਤ੍ਰਿਕ' ਕਰਤਾ 'ਚੰਦਨ ਵਾੜੀ' ਤੇ ਚੀਫ ਸਕੱਤ੍ਰ ਸੰਟਰਲ

ਪੰਜਾਬੀ ਸਭਾ (ਪੰਜਾਬ) ਦਾ, ਜਿਨ੍ਹਾਂ ਨੇ ਕਿਰਪਾ ਕਰਕੇ ਏਹਨਾਂ ਦੀ ਨਜ਼ਰਸਾਨੀ ਕਰਕੇ ਏਹਨਾਂ ਨੂੰ ਤੋੜ ਚੜ੍ਹਾਯਾ ਤੇ ਹੋਰ ਹਰ ਤਰਾਂ ਦੀਆਂ ਖੇਚਲਾਂ ਝਲ ਕੇ ਤੇ ਛਪਾਈ ਆਦਿ ਵਿਚ ਕਈ ਮਦਦਾਂ ਦੇ ਕੇ ਇਹ ਕਿਤਾਬ ਮੁਕੰਮਲ ਕਰਾ ਦਿਤੀ! ਵਰਨਾ ਜੇ ਇਹ ਨਿਰੀਆਂ ਮੇਰੇ ਗੋਚਰੀਆਂ ਰਹਿੰਦੀਆਂ ਤਾਂ ਸਚ ਮੁਚ ਹੀ ਢੇਰ ਚਿਰ ਤਕ ਛਪਣ ਦੀ ਉਡੀਕ ਵਿਚ ਪਈਆਂ ਰਹਿੰਦੀਆਂ। ਮੈਂ ਆਪ ਦੀ ਕ੍ਰਿਪਾ ਦਾ ਬਹੁਤ ਰਿਣੀ ਹਾਂ।

ਇਸ ਸੰਗ੍ਰਹ ਦਾ ਨਾਮ ਰੱਖਣ ਲਈ ਭੀ ਕਈ ਘੋਲ ਹੋਏ। ਕੁਝ ਮਾਨਯੋਗ ਕਵੀ ਮਿੱਤ੍ਰਾਂ ਦੀ ਇਕ ਕਮੇਟੀ ਬਠੀ, ਸੈਂਕੜੇ ਸੋਹਣੇ ਸੋਹਣੇ ਨਾਮ ਤਜਵੀਜ਼ ਹੋਏ, ਪਰ ਅਖੀਰ ਏਹੋ ਫੈਸਲਾ ਹੋਇਆ ਕਿ ਸਾਦਾ ਤੇ ਭਾਵ ਭਰਿਆ ਨਾਮ 'ਬਾਦਸ਼ਾਹੀਆਂ' ਹੀ ਠੀਕ ਹੈ। 'ਸੁਥਰੇ' ਦੀ ਕਵਿਤਾ ਬੇਪਰਵਾਹੀਆਂ ਤੇ ਚੜ੍ਹਦੀਆਂ ਕਲਾਂ ਵਾਲੀ ਹੈ। 'ਸੁਥਰੇ' ਦੀ ਕਵਿਤਾ ਦਾ ਆਦਰਸ਼ ਪੰਜਾਬੀਆਂ ਨੂੰ ਤੇ ਦੁਨੀਆਂ ਨੂੰ ਹਰ ਤਰਾਂ ਦੀ ਬਾਦਸ਼ਾਹੀ ਦੇਣ ਦਾ ਹੈ। ਬਾਦਸ਼ਾਹੀਆਂ ਅਨੇਕਾਂ ਹਨ, ਆਤਮਕ ਬਾਦਸ਼ਾਹੀ, ਸੰਸਾਰਕ ਬਾਦਸ਼ਾਹੀ, ਬੋਲੀ ਦੀ ਬਾਦਸ਼ਾਹੀ, ਕਾਵ੍ਯ ਬਾਦਸ਼ਾਹੀ ਸਾਹਿੱਤਕ ਬਾਦਸ਼ਾਹੀ, ਅਜ਼ਾਦੀ ਤੇ ਖੁਸ਼ਹਾਲੀ ਦੀ ਬਾਦਸ਼ਾਹੀ, ਏਸ ਲੋਕ ਦੀ ਬਾਦਸ਼ਾਹੀ ਤੇ ਅਗਲੇ ਲੋਕ ਦੀ ਬਾਦਸ਼ਾਹੀ, ਪਰ ਏਹ ਸਾਰੀਆਂ ਬਾਦਸ਼ਾਹੀਆਂ 'ਦਿਲ ਦੀ ਬਾਦਸ਼ਾਹੀ' ਦੀਆਂ ਮੁਸਾਹਬਣੀਆਂ ਹਨ। 'ਸੁਥਰੇ' ਦੀ ਕਵਿਤਾ ਦਿਲ ਨੂੰ ਸਵੱਛ, ਪਵਿਤ੍ਰ, ਨਿਰਛਲ, ਬੇਖੌਫ, ਬੇਪਰਵਾਹ, ਸਦਾ ਖਿੜਿਆ ਰਹਿਣ ਵਾਲਾ, ਰੱਜਿਆ ਤੇ ਸੰਤੋਖੀ, ਸਭ ਦਾ ਪ੍ਰੇਮੀ ਤੇ ਸਭ ਦਾ ਪਿਆਰਾ, ਗਊ ਵਰਗਾ ਕੋਮਲ ਤੇ ਸ਼ੇਰ ਵਰਗਾ ਨਿਰਭੈ, ਉਪਕਾਰੀ ਤੇ ਦਾਨੀ, ਨੀਵੇਂ ਮਨ ਤੇ ਉੱਚੀ ਮੱਤ ਵਾਲਾ ਆਦਿ ਬਣਨਾ ਸਿਖਾਉਂਦੀ ਹੈ ਤੇ ਉਹ ਸਾਰੇ ਗੁਣ ਦੱਸਦੀ ਹੈ ਜੋ ਦਿਲ ਨੂੰ ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ

ਬਣਾਉਣ ਵਾਲੇ ਹਨ। ਇਸ ਲਈ ਇਹਨਾਂ ਕਵਿਤਾਵਾਂ ਦੇ ਸੰਗ੍ਰਹਿ ਦਾ ਨਾਉਂ 'ਬਾਦਸ਼ਾਹੀਆਂ' ਐਨ ਫੁਕਦਾ ਹੈ।

ਮੈਨੂੰ ਪੰਜਾਬੀ ਪਬਲਿਕ ਵਲੋਂ ਬੇਕਦਰੀ ਦੀ ਸ਼ਕਾਇਤ ਕਦੀ ਨਹੀਂ ਹੋਈ। ਸੰਨ ੧੯੦੭ ਤੋਂ ਮੈਂ ਮਾੜੀਆਂ ਚੰਗੀਆਂ ਕਿਤਾਬਾਂ, ਅਖਬਾਰਾਂ ਤੇ ਰਸਾਲਿਆਂ ਆਦਿ ਦੁਆਰਾ ਪੰਜਾਬੀ ਦੀ ਸੇਵਾ ਕਰ ਰਿਹਾ ਹਾਂ ਤੇ ਕਦੀ ਕੋਈ ਪੁਸਤਕ ਯਾ ਪਰਚਾ ਵਿਕਣ ਖੁਣੋ ਪਿਆ ਨਹੀਂ ਰਿਹਾ, ਸਗੋਂ ਕਈ ਕਿਤਾਬਾਂ ਦੇ ੨੫-੨੫ ਐਡੀਸ਼ਨ ਨਿਕਲ ਚੁਕੇ ਹਨ। ਮੇਰਾ ਨਿਸਚਾ ਹੈ ਕਿ ਪੰਜਾਬੀ ਲੇਖਕਾਂ ਤੇ ਕਵੀਆਂ ਨੂੰ ਕੇਵਲ ਥੋੜੀ ਜਿਹੀ ਮਿਹਨਤ ਕਰਕੇ ਨਵੀਆਂ ਚੀਜ਼ਾਂ ਪੇਸ਼ ਕਰਨ ਦੀ ਲੋੜ ਹੈ, ਪੰਜਾਬੀ ਪਬਲਿਕ ਉਹਨਾਂ ਦੀ ਕਦਰ ਕਰਨੋਂ ਕਦੀ ਸੰਕੋਚ ਨਹੀਂ ਕਰਦੀ। ਇਸੇ ਲਈ ਮੈਨੂੰ ਇਸ ਪੁਸਤਕ ਦੀ ਪੂਰੀ ਕਦਰਦਾਨੀ ਹੋਣ ਸਬੰਧੀ ਕੋਈ ਤੌਖਲਾ ਨਹੀਂ ਹੈ। ਫਿਰ ਭੀ ਮੈਂ ਕਦਰਦਾਨੀ ਯਾ ਬੇ-ਕਦਰੀ ਦਾ ਖ਼ਿਆਲ ਉੱਕਾ ਹੀ ਛੱਡ ਕੇ ਇਹ ਨਵੀਂ ਚੀਜ਼ ਪੰਜਾਬੀ ਪਬਲਿਕ ਦੀ ਸੇਵਾ ਵਿਚ ਪੇਸ਼ ਕਰਦਾ ਹਾਂ।

ਅੰਤ ਵਿਚ ਮੇਰਾ ਫ਼ਰਜ਼ ਹੈ ਕਿ ਪੰਜਾਬੀ ਪਿਆਰਿਆਂ ਨੂੰ ਏਹ ਦਸ ਦਿਆਂ ਕਿ ਜੇ ਓਹਨਾਂ ਨੂੰ ਇਹ ਕਿਤਾਬ ਚੰਗੀ ਲੱਗੇ ਤੇ ਕੁਝ ਦਿਲ ਦੀਆਂ ਬਾਦਸ਼ਾਹੀਆਂ ਦੇਣ ਵਾਲੀ ਜਾਪੇ ਤਾਂ ਉਹ ਮੇਰੀ ਪ੍ਰਸੰਸਾ ਕਰਨ ਦੀ ਥਾਂ ਉਸ ਪਵਿਤ੍ਰ ਰੂਹ ਦਾ ਧੰਨਵਾਦ ਕਰਨ ਜਿਸ ਦੀ ਕ੍ਰਿਪਾ ਨਾਲ ਮੈਨੂੰ ਪੰਜਾਬੀ ਦਾ ਸ਼ੌਕ ਤੇ ਇਲਮ ਨਸੀਬ ਹੋਇਆ ਤੇ ਜਿਸ ਰੂਹ ਨੂੰ ਪੰਜਾਬੀ ਪਬਲਿਕ ਬਦਕਿਸਮਤੀ ਨਾਲ ਭੁਲਦੀ ਜਾ ਰਹੀ ਹੈ, ਹਾਲਾਂਕਿ ਪੰਜਾਬੀ ਦਾ ਬਗੀਚਾ ਬਹੁਤ ਕਰਕੇ ਉਸੇ ਮਹਾਨ ਰੂਹ ਨੇ ਹੀ ਲਾਇਆ ਹੋਇਆ ਹੈ। ਉਸ ਵਿਦਿਆ ਦੇ ਸਮੁੰਦਰ ਤੋਂ ਹੀ ਸ੍ਰੀ ਮਾਨ ਗੁਰਪੁਰ ਨਿਵਾਸੀ ਡਾ: ਚਰਨ ਸਿੰਘ ਸਾਹਿਬ, ਸ੍ਰੀ ਮਾਨ ਭਾਈ

ਸਾਹਿਬ ਭਾਈ ਵੀਰ ਸਿੰਘ ਸਾਹਿਬ, ਸ੍ਰੀ ਮਾਨ ਲਾਲਾ ਧਨੀ ਰਾਮ ਸਾਹਿਬ 'ਚਾਤ੍ਰਿਕ' ਆਦਿ ਵਡੇ ਵਡੇ ਪੰਜਾਬੀ ਰਤਨਾਂ ਨੇ ਆਤਮ ਤ੍ਰਿਪਤੀਆਂ ਪ੍ਰਾਪਤ ਕੀਤੀਆਂ, ਉਸੇ ਨੂਰ ਮੁਨਾਰੇ ਤੋਂ ਮੇਰੇ ਵਡੇ ਵੀਰ ਸ੍ਰੀ ਮਾਨ ਗੁਰਪੁਰ ਨਿਵਾਸੀ ਭਾਈ ਨਰੈਣ ਸਿੰਘ ਜੀ ਤੇ ਇਹ ਦਾਸ ਚਾਨਣ ਪ੍ਰਾਪਤ ਕਰਨ ਦਾ ਮਾਣ ਹਾਸਲ ਕਰਦੇ ਰਹੇ। ਪੰਜਾਬੀ ਦੇ ਲਗਪਗ ਸਾਰੇ ਹੀ ਪ੍ਰਸਿੱਧ ਸੇਵਕਾਂ ਨੇ ਉਹਨਾਂ ਦੇ ਦਰ ਤੋਂ ਫੈਜ਼ ਹਾਸਲ ਕੀਤਾ। ਗੋਯਾ ਪੰਜਾਬੀ ਦੇ ਮੌਜੂਦਾ ਦੌਰ ਦੇ ਅਸਲੀ ਮੋਢੀ ਉਹੋ ਪਿਆਰੇ ਸਨ, ਜਿਨ੍ਹਾਂ ਦਾ ਸ਼ੁਭ ਨਾਮ ਮੈਂ ਉੱਤੇ ਦੱਸ ਚੁਕਾ ਹਾਂ ਕਿ ਸ੍ਰੀ ਮਾਨ ਪੰਡਿਤ ਹਜ਼ਾਰਾ ਸਿੰਘ ਸਾਹਿਬ ਗਿਆਨੀ ਸੀ। ਮੇਰੀ ਆਤਮਾ ਉਹਨਾਂ ਦੀ ਕਿਰਪਾ ਦਾ ਧੰਨਵਾਦ ਪੂਰੀ ਕ੍ਰਿਤੱਗਯਤਾ ਨਾਲ ਕਰਦੀ ਹੈ ਤੇ ਉਹਨਾਂ ਦਾ ਨਾਮ ਯਾਦ ਆਉਂਦਿਆਂ ਹੀ ਮੇਰਾ ਸਿਰ ਝੁਕ ਜਾਂਦਾ ਹੈ। ਤਮਾਮ ਪੰਜਾਬੀ ਦੇ ਪ੍ਰੇਮੀਆਂ ਤੇ ਪੰਜਾਬ ਵਾਸੀਆਂ ਨੂੰ ਉਹਨਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਤੇ ਉਹਨਾਂ ਦੀ ਯਾਦਗਾਰ ਕਾਇਮ ਕਰਨੀ ਚਾਹੀਦੀ ਹੈ, ਕਿਉਂਕਿ ਪੰਜਾਬ ਦੀ ਅਜ਼ਾਦੀ ਤੇ ਖੁਸ਼ਹਾਲੀ ਕੇਵਲ ਪੰਜਾਬੀ ਦੀ ਤਰੱਕੀ ਤੇ ਨਿਰਭਰ ਹੈ ਅਤੇ ਪੰਜਾਬੀ ਦੀ ਤਰੱਕੀ ਦੇ ਵਰਤਮਾਨ ਦੌਰ ਦੇ ਉਹ ਮੋਢੀ ਸਨ।

ਛੇਕੜ ਵਿਚ ਮੈਂ ਇਸ ਤੋਂ ਬਿਨਾਂ ਕੀ ਅਰਜ਼ ਕਰਾਂ ਕਿ ਜੇ ਏਸ ਪੁਸਤਕ ਤੋਂ ਕਿਸੇ ਇੱਕ ਹਸਤੀ ਨੇ ਭੀ ਸੱਚੀਆਂ ਦਿਲੀ 'ਬਾਦਸ਼ਾਹੀਆਂ' ਪ੍ਰਾਪਤ ਕਰ ਲਈਆਂ ਤਾਂ ਮੈਂ ਆਪਣੀ ਸਾਰੀ ਮੇਹਨਤ ਸਫਲ ਸਮਝਾਂਗਾ।

ਮਾਨਸਰੋਵਰ ਅੰਮ੍ਰਿਤਸਰ
੨੫ ਦਸੰਬਰ ੧੯੩੨ — ਐਸ. ਐਜ਼. ਚਰਨ ਸਿੰਘ

—c—

# ਪ੍ਰਸ਼ੰਸਾ

ਵਲੋਂ ਸ: ਸੰਤੋਖ ਸਿੰਘ ਸਾਹਿਬ (Prof. of Divinity S. G. T. B. Khalsa College.) ੬, ਬੀਡਨ ਪੁਰਾ ਕਰੋਲ ਬਾਗ ਨਵੀਂ ਦਿਲੀ

ਮੇਰੇ ਲਈ ਇਹ ਬੜੀ ਗੌਰਵ ਦੀ ਗੱਲ ਹੈ ਜੋ ਮੈਨੂੰ ਪੰਜਾਬੀ ਸਾਹਿਤ ਦੇ ਮੋਢੀਆਂ ਵਿੱਚੋਂ ਪੰਜਾਬੀ ਦੇ ਹਰਮਨ ਪਿਆਰੇ ਤੇ ਪੰਜਾਬੀਆਂ ਦੇ ਦਿਲਾਂ ਦੇ ਬਾਦਸ਼ਾਹ ਸਵਰਗਵਾਸੀ ਸ: ਐਸ. ਐਸ. ਚਰਨ ਸਿੰਘ ਜੀ ਸ਼ਹੀਦ ਦੀ ਨਵੀਂ ਛਪ ਰਹੀ ਪੁਸਤਕ ਬਾਦਸ਼ਾਹੀਆਂ ਬਾਰੇ ਉਹਨਾਂ ਦੇ ਸਤਿਕਾਰ ਯੋਗ ਭਰਾਤਾ ਸ: ਹਜ਼ਾਰਾ ਸਿੰਘ ਸਾਬਕ ਮੈਨੇਜਰ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਵਲੋਂ ਕੁਝ ਸ਼ਬਦ ਲਿਖਣ ਲਈ ਮਾਣ ਬਖਸ਼ਿਆ ਗਿਆ ਹੈ।

ਪੰਜਾਬੀ ਪਾਠਕਾਂ ਵਿੱਚੋਂ ਜਿਸ ਨੂੰ ਰਤੀ ਭਰ ਵੀ ਪੰਜਾਬੀ ਸਾਹਿਤ ਨਾਲ ਲਗਾਓ ਹੈ ਉਹ ਸ਼ਹੀਦ ਜੀ ਦੀਆਂ ਅਮੋਲ ਰਚਨਾਵਾਂ ਤੋਂ ਜੋ 'ਸੁਥਰਾ' ਜੀ ਦੇ ਉਪਨਾਮ ਨਾਲ ਪ੍ਰਸਿੱਧ ਹਨ, ਕਦੀ ਵੀ ਅਗਿਆਤ ਨਹੀਂ ਹੋ ਸਕਦਾ। ਉਹਨਾਂ ਦੀ ਲੇਖਣੀ ਰੂਪ ਤੇ ਵਿਸ਼ੇ ਕਰਕੇ ਅੱਜ ਤਕ ਵਿਲੱਖਣਤਾ ਰੱਖਦੀ ਹੈ ਅਤੇ ਸਦਾ ਲਈ 'ਅਮਰ ਸਾਹਿਤ' ਦਾ ਦਰਜਾ ਉਸ ਨੂੰ ਪ੍ਰਾਪਤ ਹੈ।

ਸੱਚੀ ਗਲ ਜੋ ਹਮੇਸ਼ਾ ਆਮ ਦੁਨੀਆਂ ਦੇ ਲੋਕਾਂ ਲਈ ਬੜੀ ਕੁੜੱਤਣ ਭਰੀ ਹੁੰਦੀ ਹੈ, ਉਸ ਨੂੰ ਆਪ ਨੇ ਹਾਸ-ਰਸ ਰੂਪੀ ਖੰਡ ਦਾਂ ਅਜਿਹਾ ਲੇਪ ਕਰਕੇ ਪੇਸ਼ ਕੀਤਾ ਹੈ ਕਿ ਉਸ ਦੀ ਕੁੜੱਤਣ,

ਕੁੜੱਤਣ ਹੀ ਨਹੀਂ ਰਹਿਣ ਦਿੱਤੀ, ਅਜਿਹਾ ਕਰਨ ਵਿਚ ਆਪ ਨੇ ਦਲੀਲ ਤੋਂ ਵੀ ਕੰਮ ਲਿਆ ਹੈ ਜਿਵੇਂ ਕਿ 'ਖੂਹ ਦੇ ਆਸ਼ਕ' ਨਾਂ ਦੀ ਕਵਿਤਾ ਵਿਚ ਆਪ ਨੇ ਅਛੂਤਾਂ ਤੋਂ ਘਿਰਣਾ ਕਰਨ ਵਾਲਿਆਂ ਲਈ ਬੜੀ ਯੁਕਤੀ ਨਾਲ ਚੋਟ ਕੀਤੀ ਹੈ:—

ਉਸੇ ਪੌਣ ਵਿਚ ਸਾਹ ਉਹ ਲੈਂਦੇ,
ਉਸੇ ਨਦੀ ਵਿੱਚ ਨ੍ਹਾਣ।'
ਜੇ ਉਹ ਭਿੱਟੀਆਂ ਜਾਵਣ ਨਾਹੀਂ,
ਖੂਹ ਕਿਉਂ ਭਿੱਟੇ ਜਾਣ।

ਫੇਰ ਮਸੀਤ ਵਿਚ ਵਿਹਲੀਆਂ ਬੈਠ ਕੇ ਖਾਣ ਵਾਲੇ ਮੁੱਲਾਂ ਪ੍ਰਤੀ ਕ੍ਰਿਤ ਕਰਕੇ ਖਾਣ ਸਬੰਧੀ ਕਿੱਡੀ ਸੋਹਣੀ ਪ੍ਰੇਰਨਾ ਕੀਤੀ ਹੈ:—

ਆਬਿਹਯਾਤ ਵਾਂਗ ਹੈ ਜਗ ਤੇ, ਮਿਹਨਤ ਕਿਰਤ ਕਮਾਈ।
ਪੂਜਾ ਅਤੇ ਮੁਫਤ ਦੀ ਰੋਟੀ, ਜ਼ਹਿਰ,ਹਲਾਹਲ ਭਾਈ।

ਸੁਥਰੇ ਜੀ ਦੀਆਂ ਕਵਿਤਾਵਾਂ ਹਰ ਅਵਸਥਾ ਦੇ ਇਸਤ੍ਰੀ ਪੁਰਸ਼, ਬੱਚੇ ਤੇ ਬੁੱਢੇ ਲਈ ਅਨਮੋਲ ਸਿਖਿਆਵਾਂ ਦਾ ਭੰਡਾਰਾ ਹਨ। ਇੱਕ ਨਿਖੱਟੂ ਪੁੱਤਰ ਲਈ ਪਿਉ ਦੇ ਮੁਫਤ ਦੇ ਮਾਲ ਨੂੰ ਉਡਾਉਣ ਤੋਂ ਲਾਂਭੇ ਰਹਿਣ ਲਈ ਕਿੰਨੀ ਉੱਚੀ ਸਿੱਖਿਆ ਹੈ:—

ਮੁਫਤ-ਮਾਲ ਤੇ ਪਿਉ ਦੀ ਦੌਲਤ, ਖੁਲ੍ਹ ਕੇ ਲੋਕ ਉਡਾਂਦੇ।
ਲਹੂ ਪਸੀਨਾ ਕਰ ਜੋ ਖਟਦੇ, ਸੁਥਰੇ ਕਦਰਾਂ ਪਾਂਦੇ।

'ਸੋਨਾ ਤੇ ਫਕੀਰੀ' ਵਾਲੀ ਕਵਿਤਾ ਵਿਚ ਉਹਨਾਂ ਦਾ ਚੰਗਾ ਪਾਜ ਖੋਲਿਆ ਹੈ ਜੋ ਫਕੀਰ ਹੋਕੇ ਵੀ ਮਾਇਆ ਦੇ ਪੁਜਾਰੀ ਹਨ, ਆਪ ਇਸ ਬਾਰੇ ਫੁਰਮਾਉਂਦੇ ਹਨ :—

ਜੋ ਫਕੀਰ ਸੋਨੇ ਨੂੰ ਚੰਬੜੇ, ਉਹ ਹੈ ਭੇਖੀ ਫਸਲੀ।
ਸੁਥਰੇ ਵਾਂਗ ਸ੍ਵਰਨ ਠੁਕਰਾਵੇ, ਸਿੱਖ ਸੰਤ ਓਹ ਅਸਲੀ।

ਇਸਤ੍ਰੀ ਨੂੰ ਅਬਲਾ ਆਖਣ ਵਾਲਿਆਂ ਲਈ ਆਪਦੀਆਂ ਇਹ ਸਤਰਾਂ ਕਾਫੀ ਹਨ :—

ਅਬਲਾ ਜੇ ਗਰਾਏ ਪਤਾਲ ਸੁੱਟੇ,ਅਬਲਾ ਜਿ ਉਠਾਏ ਤਾਂ ਮੁਕਤ ਮਿਲੇ
ਅਬਲਾ ਤੋਂ ਬਲ, ਧੀਰਜ, ਸ਼ਕਤੀ, ਦ੍ਰਿੜ੍ਹਤਾ ਸ਼ਾਂਤੀ ਤੇ ਯੁਕਤਿ ਮਿਲੇ
ਇਸ ਸੁੰਦਰ ਨਾਜ਼ਕ ਨਾਰੀ ਨੂੰ, ਨ ਕਹੋ ਅਬਲਾ ਨ ਕਹੋ ਅਬਲਾ
ਇਸ ਦੇ ਬਲ ਦਾ ਨਹੀਂ ਅੰਤ ਕੋਈ, ਹੈ ਬੜੀ ਬਲਵਾਨ ਬੜੀ ਸਬਲਾ

ਆਪੇ ਆਊ ਕਵਿਤਾ ਵਿੱਚ ਆਪ ਨੂੰ ਕਿੰਨਾ ਦ੍ਰਿੜ ਨਿਸਚਾ ਹੈ ਕਿ ਵਾਹਿਗੁਰੂ ਆਪ ਹੀ ਤ੍ਰੁਠੇਗਾ ਤੇ ਅਵੱਸ਼ ਹੀ ਉਸ ਦੀ ਬਖਸ਼ਸ਼ ਤੇ ਰਹਿਮਤ ਹੋਵੇਗੀ। ਆਪ ਲਿਖਦੇ ਹਨ:—

ਆਪੇ ਆਊ ਨਿਸਚੇ ਆਊ, ਸੁਥਰਾ ਮੁਕਤ ਕਰਾਊ।
ਹਰਦਮ 'ਨਾਨਕ ਸ਼ਾਹ' ਧਰਮ ਦਾ ਬੇੜਾ ਬੰਨੇ ਲਾਊ।

ਆਪ ਵਿੱਚ ਜੋ ਬੋਲੀ ਦੀ ਸਰਲਤਾ ਅਤੇ ਇੱਕ-ਸਾਰਤਾ ਹੈ ਉਹ ਕਮਾਲ ਦੀ ਹੈ, ਕੋਈ ਇੱਕ ਸ਼ਬਦ ਵੀ ਜ਼ੋਰ ਪਾਕੇ ਲਿਖਿਆ ਪ੍ਰਤੀਤ ਨਹੀਂ ਹੁੰਦਾ।

ਇਕ ਦੂਜੇ ਨਾਲ ਪ੍ਰੇਮ ਕਰਨ ਨੂੰ ਰੱਬ ਦੀ ਦਇਆਲਤਾ ਦਾ ਸਾਧਨ ਦੱਸਿਆ ਹੈ।

ਜੇ ਚਾਹੋ ਲੋਕਾਂ ਵਿੱਚ ਮਾਨ, ਜੇ ਚਾਹੋ ਸੁੱਖ ਵਿੱਚ ਜਹਾਨ।
ਜੇ ਚਾਹੋ ਆਪਣੀ ਕਲਿਆਨ, ਜੇ ਕਰ ਚਾਹੋ ਬ੍ਰਹਮਿ ਗਿਆਨ।
ਜੇ ਚਾਹੋ ਦਿਲ ਹੋਵੇ ਸ਼ਾਂਤ, ਜੇ ਚਾਹੋ ਸੁੱਖ ਹੋ ਹਰਿ ਭਾਂਤ।
ਜੇ ਚਾਹੋ ਰੱਬ ਹੋਇ ਦਿਆਲ, ਪ੍ਰੇਮ ਕਰੋ ਇੱਕ ਦੂਜੇ ਨਾਲ।

ਆਪ ਵਿਚ ਕਲਮ ਦਾ ਜ਼ੋਰ ਅਥਾਹ ਹੈ, ਜੈਸਾ ਕਿ ਆਪ ਖੁਦ ਹੀ ਫਰਮਾਉਂਦੇ ਹਨ:—

ਜ਼ਿੰਦਾ ਸੁਰਸਤੀ ਜਗਤ ਤੇ ਵਿਦਮਾਨ ਹੈ, ਮੇਰੀ ਕਲਮ।
ਕੰਨਾਂ ਚਿ ਅੰਮ੍ਰਿਤ ਡੋਲ੍ਹਦੀ ਜਦ ਬੋਲਦੀ ਮੇਰੀ ਕਲਮ।
ਲੱਖ ਰਾਜ-ਹੱਬੀ ਹਸਦਿਆਂ ਹੈ ਖੋਲ੍ਹਦੀ, ਮੇਰੀ ਕਲਮ।
ਸ਼ੇਰਾਂ ਦੇ ਹਿਰਦੇ ਕੰਬਾਦੇ ਜਦ ਗੱਜਦੀ ਮੇਰੀ ਕਲਮ।

ਸੁਥਰਾ ਜੀ ਦੀ ਪੰਜਾਬੀ ਮਾਤ ਭਾਸ਼ਾ ਲਈ ਕੀਤੀ ਸੇਵਾ ਅਥਾਂਹ ਹੈ, ਆਪ ਜੀ ਦਾ ਕਾਇਮ ਕੀਤਾ ਪੰਜਾਬੀ ਦਰਬਾਰ, ਪੰਜਾਬੀ ਟਕਸਾਲ ਅਤੇ ਪੰਜਾਬੀ ਕਾਨਫ੍ਰੰਸ ਆਦਿ ਆਪ ਦੀਆਂ ਅਭੁੱਲ ਯਾਦਾਂ ਹਨ, ਕਾਸ਼ ! ਵਾਹਿਗੁਰੂ ਆਪ ਨੂੰ ਵਧੇਰੇ ਆਯੂ ਬਖਸ਼ਦਾ ਤੇ ਆਪ ਪਜਾਬੀ ਨੂੰ ਚਾਰ ਚੰਦ ਲਾ ਸਕਦੇ ।

ਨਵੀਂ ਦਿਲੀ<br>
੧੬ ਸਤੰਬਰ ੧੯੫੪

ਸ: ਸੰਤੋਖ ਸਿੰਘ

# ਮੇਰੀ ਕਲਮ

ਮੇਰੇ ਲਈ ਆਨੰਦ ਦਾ ਭੰਡਾਰ ਹੈ, ਮੇਰੀ ਕਲਮ !
ਦੁਨੀਆਂ ਲਈ ਪੱਚੀਸਵਾਂ ਅਵਤਾਰ ਹੈ, ਮੇਰੀ ਕਲਮ !
ਨਾ ਸੋਚਣਾ, ਬੇ ਜੀਭ ਯਾ ਬੇਜ਼ਾਨ ਹੈ, ਮੇਰੀ ਕਲਮ !
ਜ਼ਿੰਦਾ ਸੁਰਸਤੀ ਜਗਤ ਤੇ ਵਿਦਵਾਨ ਹੈ, ਮੇਰੀ ਕਲਮ !
ਕੰਨਾਂ 'ਚ ਅੰਮ੍ਰਿਤ ਡੋਲ੍ਹਦੀ, ਜਦ ਬੋਲਦੀ, ਮੇਰੀ ਕਲਮ !
ਲਖ ਰਾਜ਼-ਰੱਬੀ ਹਸਦਿਆਂ ਹੈ ਖੋਲ੍ਹਦੀ, ਮੇਰੀ ਕਲਮ !
ਸ਼ੇਰਾਂ ਦੇ ਹਿਰਦੇ ਕੰਬਦੇ ਜਦ ਗੱਜਦੀ, ਮੇਰੀ ਕਲਮ !
ਪਰਬਤ ਦੇ ਉੱਡਣ ਪਰਖ਼ਚੇ ਜਦ ਵੱਜਦੀ, ਮੇਰੀ ਕਲਮ !
ਨਿਰਬਲ, ਦੁਖੀ, ਮਾੜੇ ਦੀ ਪੁਸ਼ਤ-ਪਨਾਹ ਹੈ, ਮੇਰੀ ਕਲਮ !
ਜ਼ਾਲਿਮ-ਬਲੀ ਨੂੰ ਫੂਕ ਕਰਦੀ ਸੁਆਹ ਹੈ, ਮੇਰੀ ਕਲਮ !
ਇੰਦਰ ਦੇ ਬਜਰੋਂ ਤੇਜ, ਤਕੜੀ, ਸਖ਼ਤ ਹੈ, ਮੇਰੀ ਕਲਮ !
ਸਭ ਤਖ਼ਤ ਬਖ਼ਤ ਹਿਲਾਂਵਦੀ ਯਕਲਖ਼ਤ ਹੈ, ਮੇਰੀ ਕਲਮ !
ਤਲਵਾਰ, ਨੇਜ਼ਾ, ਤੋਪ ਤੇ ਬੰਦੂਕ ਹੈ, ਮੇਰੀ ਕਲਮ !
ਜਾਦੂ ਭਰੇ ਬੰਬਾਂ ਦਾ ਇਕ ਸੰਦੂਕ ਹੈ, ਮੇਰੀ ਕਲਮ !
ਬੁਢਿਆਂ ਤੇ ਬਾਲਾਂ ਨੂੰ ਯੁਬਾ ਦੇਵੇ ਬਣਾ, ਮੇਰੀ ਕਲਮ !
ਮੋਯਾਂ ਨੂੰ ਕਬਰਾਂ 'ਚੋਂ ਜਿਵਾ ਦੇਵੇ ਉਠਾ, ਮੇਰੀ ਕਲਮ !
ਪੱਥਰ ਦਿਲਾਂ ਨੂੰ ਮੋਮ ਕਰ, ਦੇਵੇ ਰੁਆ, ਮੇਰੀ ਕਲਮ !
ਰੋਂਦੂ ਦੁਖੀ, ਰੋਗੀ ਤਾਂਈ ਦੇਵੇ ਹਸਾ, ਮੇਰੀ ਕਲਮ !
ਨਾ ਹੈ ਡਰਾਂਦੀ ਕਿਸੇ ਨੂੰ, ਡਰਦੀ ਨਹੀਂ, ਮੇਰੀ ਕਲਮ !
ਭੁੱਖੀ ਖ਼ੁਸ਼ਾਮਦ, ਹੁਕਮ ਯਾ ਜ਼ਰ ਦੀ ਨਹੀਂ, ਮੇਰੀ ਕਲਮ !
ਹੈ ਕਲਪ ਬ੍ਰਿਛ ਤੇ ਕਾਮਧੇਨੂ, ਆਪ ਏ, ਮੇਰੀ ਕਲਮ !

ਜੋ ਕਹੇ ਮੂੰਹੋਂ ਲਓ, ਵਡ ਪਰਤਾਪ ਏ, ਮੇਰੀ ਕਲਮ !
ਅੰਪਨੀ ਨਚਾਂਦੀ ਨੋਕ ਤੇ ਤ੍ਰੈਲੋਕ ਨੂੰ, ਮੇਰੀ ਕਲਮ !
ਤਾਬੇ ਹੈ ਰਖਦੀ ਹਰਖ ਨੂੰ ਤੇ ਸ਼ੋਕ ਨੂੰ, ਮੇਰੀ ਕਲਮ !
ਜੇ ਚਾਹੇ ਤਾਂ ਸਭ ਜਗਤ ਵਿਚ ਅਗ ਲਾ ਦਏ, ਮੇਰੀ ਕਲਮ !
ਜੇ ਚਾਹੇ ਜਲਦੇ ਦਿਲਾਂ ਤੇ ਜਲ ਪਾ ਦਏ, ਮੇਰੀ ਕਲਮ !
ਲੈ ਕੇ ਆਜਾਦੀ ਖੜੀ ਭਾਰਤਵਰਸ਼ ਦੀ, ਮੇਰੀ ਕਲਮ !
ਸਚ ਕਹਿ ਦਿਆਂ ? ਸਿੱਧੀ ਹੈ ਪੌੜੀ ਅਰਸ਼ ਦੀ, ਮੇਰੀ ਕਲਮ !
ਮੈਨੂੰ ਹੀ, ਸਭ ਜੱਗ ਵਿੱਚ ਕਰਦੀ ਪਿਆਰ ਹੈ, ਮੇਰੀ ਕਲਮ !
ਮੇਰੇ ਇਕੱਲਾਂ ਵਿੱਚ ਸੱਚੀ ਯਾਰ ਹੈ, ਮੇਰੀ ਕਲਮ !
ਮਰੀ ਮੁਹੱਬਤ ਵਿੱਚ, ਸੀਨਾ ਚਾਕ ਹੈ, ਮੇਰੀ ਕਲਮ !
ਨਿਸਕਾਮ, ਆਗਜਾਕਾਰ,ਨਿਰਛਲ, ਪਾਕ ਹੈ ਮੇਰੀ ਕਲਮ !
ਮੇਰੇ ਹੁਕਮ ਵਿਚ, ਨਿਤ ਨਵੀਂ, ਦੁਨੀਆਂ ਰਚੇ ਮੇਰੀ ਕਲਮ !
ਪਰ ਆਪ ਜਲ ਦੇ ਕਮਲ ਸਮ, ਸਭ ਤੋਂ ਬਚੇ ਮੇਰੀ ਕਲਮ !
ਮੈਂ ਬ੍ਰਹਮ ਹਾਂ 'ਸੁਥਰਾ' ਤੇ ਮਾਇਆ ਰੂਪ ਹੈ, ਮੇਰੀ ਕਲਮ !
ਨਿਤ ਹੁਕਮਰਾਨੀ ਕਰੇ, ਭੂਪਾਂ-ਭੂਪ ਹੈ, ਮੇਰੀ ਕਲਮ !
ਮੰਗੋ ਦੁਆ, ਪਾਟੇ ਰਿਦੇ ਸਯੂੰਦੀ ਰਹੇ, ਮੇਰੀ ਕਲਮ !
ਦਿਲ ਗੁਦਗੁਦੋਂਦੀ, ਗੁਟ੍ਕਦੀ, ਜਯੂੰਦੀ ਰਹੇ, ਮੇਰੀ ਕਲਮ !

# ਸਰਬ ਸੁਖ-ਦਾਤਾ ?

ਇਕ ਗਰੀਬ ਕਵੀ ਨੇ ਸਤ ਕੇ ਧਨ ਦੀ ਉਪਮਾ ਗਾਈ।
ਕਹਿਣ ਲਗਾ ਬਈ ਸੱਚ ਪੁਛੋ ਤਾਂ ਧਨ ਦੀ ਬੜੀ ਕਮਾਈ।
ਸੋਨਾ ਭਾਵੇਂ ਰੱਬ ਨਹੀਂ ਪਰ ਘਟ ਭੀ ਨਜ਼ਰ ਨ ਆਵੇ।
ਢੱਕੇ ਐਬ, ਪੁਗਾਵੇ ਲੋੜਾਂ, ਕਾਂ ਤੋਂ ਹੰਸ ਬਣਾਵੇ।
ਬੋਲ ਪਿਆ ਇਕ ਧਨੀ ਨੇੜਿਓਂ ਗ਼ਲਤ ਕਹੇਂ ਤੂੰ ਭਾਈਆ!
ਧਨ ਸਭ ਕਰੇ ਪੂਰੀਆਂ ਲੋੜਾਂ, ਝੂਠਾ ਤੇਰਾ ਦਾਈਆ।
'ਭੋਜਨ ਲੱਖ ਖਰੀਦੇ ਸੋਨਾ, ਭੁੱਖ ਖ਼ਰੀਦ ਨਾ ਸੱਕੇ।
ਭੁੱਖ ਬਿਨਾਂ ਕਿਸ ਕੰਮ ਖੁਰਾਕਾਂ ? ਫੋੜੇ ਜਿਉਂ ਦਿਲ ਪੱਕੇ।
ਸੇਜ ਗੁਦਗੁਦੀ, ਨਰਮ ਬਿਸਤਰੇ, ਧਨ ਬੇ ਸ਼ਕ ਲੈ ਆਵੇ।
ਪਰ ਨਾ ਨੀਂਦ ਖ਼ਰੀਦ ਸਕੇ ਛਿਨ, ਕੀ ਕੋਈ ਲੁਤਫ ਉਠਾਵੇ ?
'ਵਧੀਆ ਵਧੀਆ ਲੱਖ ਐਨਕਾਂ, ਦੌਲਤ ਧਰੇ ਲਿਆ ਕੇ।
ਐਪਰ ਨਜ਼ਰ ਲਿਆ ਕੇ ਦੱਸੇ, ਸੌ ਭੰਡਾਰ ਲੁਟਾ ਕੇ।
'ਨੌਕਰ ਅਤੇ ਖੁਸ਼ਾਮਦ ਵਾਲੇ, ਸੋਨਾ ਲੱਖ ਖਰੀਦੇ।
'ਪਰ ਇਕ ਵਾਰ ਵਿਹਾਝ ਵਿਖਾਵੇ, ਪ੍ਰੇਮ ਭਰੇ ਦਿਲ-ਦੀਦੇ।
'ਜ਼ੇਵਰ, ਹੀਰੇ, ਲਾਲ. ਜਵਾਹਰ, ਕਪੜੇ ਲੱਖ ਲੈ ਦੇਵੇ।
'ਪਰ ਦੌਲਤ ਤੋਂ ਕਦੇ ਨਾ ਮਿਲਦੇ, ਸੁੰਦਰਤਾ ਦੇ ਮੇਵੇ।
ਦਾਰੂ ਦਵਾ ਖ਼ਰਚ ਕੇ ਪੈਸੇ, ਜੋ ਚਾਹੀਏ ਲੈ ਆਈਏ।
'ਨੈਣ-ਪ੍ਰਾਣ ਨਾ ਮਿਲਨ ਨਰੋਏ, ਕੀ ਫਿਰ ਇਦ੍ਹਾ ਬਣਾਈਏ ?
'ਦੌਲਤ ਨਾਲ ਬਣਾ ਲੋ ਬੇਸ਼ਕ ਦਸ ਲੱਖ ਮਸਜਿਦ ਮੰਦਰ।
'ਐਪਰ ਕਿਤਿਓਂ ਮੁੱਲ ਨਾ ਲੱਭਦਾ, ਧਰਮ ਭਾਵ ਦਿਲ ਅੰਦਰ।
'ਮੁੱਦਾ ਕੀ, ਰਬ ਨਹੀਂ ਹੈ ਪੈਸਾ, ਨਾ ਹੀ ਰਬ ਦਾ ਭਾਈ।

ਡਿੱਠਾ ਬਹੁਤ ਜੋੜ ਕੇ ਇਸ ਨੂੰ, ਜ਼ਰਾ ਨਾ ਤ੍ਰਿਪਤੀ ਪਾਈ।
'ਸੱਚ ਕਿਹਾ ਈ 'ਸੁਥਰੇ' ਧਨੀਆਂ, ਸੁਖ-ਸੋਮਾਂ ਨਹੀਂ ਪੈਸਾ।
ਜਿਸ ਦੇ ਖੱਟਣ-ਸਾਂਭਣ ਵਿਚ ਦੁਖ, ਉਸਦੇ ਵਿਚ ਸੁਖ ਕੈਸਾ।

## ਇਕ ਔਂਦਾ ਹੈ ਇਕ ਜਾਂਦਾ ਹੈ

ਇਕ ਗਿਆ ਬਾਦਸ਼ਾਹ, ਇਕ ਆਯਾ, ਮੈਂ ਦੇਖਣ ਜਾਣੋਂ ਨਾਂਹ ਕੀਤੀ,
ਕੀ ਕੀ ਜਾ ਤਕੀਏ ! ਜਗ ਨਿਤ ਹੀ, ਇਕ ਔਂਦਾ ਹੈ ਇਕ ਜਾਂਦਾ ਹੈ !
ਜੇ ਨਜ਼ਰ ਅਕਾਸ਼ਾਂ ਵਲ ਕਰੇ, ਚੰਦ ਸੂਰਜ ਚਮਕਣ ਰਾਤ ਦਿਨੇ,
ਹਰ ਰੋਜ਼ ਉਨ੍ਹਾਂ 'ਚੋਂ ਪੁਲਪਿਟ ਤੇ, ਇਕ ਔਂਦਾ ਹੈ ਇਕ ਜਾਂਦਾ ਹੈ !
ਜੇ ਤੱਕੋ ਹਵਾਈ ਕੁੱਰੇ ਨੂੰ, ਤਾਂ ਅੱਠ ਪਹਿਰ ਉਸ ਅੰਦਰ ਭੀ,
ਅਣੂਆਂ–ਪਰਮਣੂਆਂ ਦਾ ਜੱਥਾ, ਇਕ ਔਂਦਾ ਹੈ, ਇਕ ਜਾਂਦਾ ਹੈ,
ਜੇ ਧਯਾਨ ਸਮੁੰਦਰ ਵਲ ਜਾਵੇ, ਦਿਨ ਰਾਤੀਂ ਜਲ ਬੇਚੈਨ ਦਿਸੇ,
ਹਰ ਛਿਨ ਵਿਚ ਲਸ਼ਕਰ ਲਹਿਰਾਂ ਦਾ, ਇਕ ਔਂਦਾ ਹੈ ਇਕ ਜਾਂਦਾ ਹੈ,
ਆਪਣੇ ਹੀ ਅੰਦਰ ਜੇ ਤਕੀਏ, ਫਿਫੜੇ ਨਿਤ ਟਪ ਟਪ ਕਰਦੇ ਨੇ !
ਜਾਰੀ ਹੈ ਲੜੀ ਸਵਾਸਾਂ ਦੀ, ਇਕ ਔਂਦਾ ਹੈ ਇਕ ਜਾਂਦਾ ਹੈ।
ਇਨਸਾਨੀ ਜੇਹਬਾਂ ਟੋਹੀਏ ਜੇ, ਹੈ ਆਮਦ-ਰਫਤ ਉਨ੍ਹਾਂ ਵਿਚ ਭੀ,
ਹਰ ਵਕਤ ਰੁਪੱਯਾ ਤੇ ਪੈਸਾ, ਇਕ ਔਂਦਾ ਹੈ, ਇਕ ਜਾਂਦਾ ਹੈ !
ਘਰ ਕਿਸੇ ਗ੍ਰਹਸਤੀ ਦਾ ਦੇਖੋ, ਜਾਰੀ ਹੈ ਇਹੀ ਨਜ਼ਾਰਾ ਹੀ,
ਇਕ ਜੰਮਦਾ ਹੈ ਇਕ ਮਰਦਾ ਹੈ; ਇਕ ਔਂਦਾ ਹੈ ਇਕ ਜਾਂਦਾ ਹੈ !
ਸਭ ਸ਼ਾਹੀ ਤਖਤ ਪਏ ਰਹਿੰਦੇ, ਪਰ ਬੈਠਣਹਾਰ ਬਦਲਦੇ ਨੇ,
ਜਯੋਂ ਨਾਟਕ-ਐਕਟਰ ਵਾਰੀ ਸਿਰ, ਇਕ ਔਂਦਾ ਹੈ ਇਕ ਜਾਂਦਾ ਹੈ !
ਜੰਗਲ ਵਿਚ ਪਿਪਲ ਨਜ਼ਰ ਪਿਆ, ਤਾਂ ਓਥੇ ਭੀ ਮੈਂ ਕੀ ਡਿੱਠਾ ?
ਹਰ ਵੇਲੇ ਪੰਛੀ ਨਵਾਂ ਨਵਾਂ, ਇਕ ਔਂਦਾ ਹੈ ਇਕ ਜਾਂਦਾ ਹੈ !

ਕੁਲ ਜੀਵ-ਮਨੁਖੀ-ਰਿਦਿਆਂ ਵਿਚ, ਹੈ ਔਣ ਜਾਣ ਦੀ ਸੜਕ ਬਣੀ,
ਸਦ ਖ਼ਯਾਲ ਨੇਕੀਆਂ-ਬਦੀਆਂ ਦਾ, ਇਕ ਔਂਦਾ ਹੈ ਇਕ ਜਾਂਦਾ ਹੈ !
ਅਸਟੇਸ਼ਨ, ਜੇਲ੍ਹ, ਸ਼ਫ਼ਾਖਾਨੇ ਗੁਰਦੁਆਰੇ, ਮੰਦਰ, ਮਸਜਿਦ ਤੇ,
ਅਸਕੂਲਾਂ, ਸ਼ਹਿਰਾਂ, ਹਟੀਆਂ ਵਿਚ, ਇਕ ਔਂਦਾ ਹੈ ਇਕ ਜਾਂਦਾ ਹੈ !
ਹੈ ਔਣ ਜਾਣ ਤੇ ਜਗ ਜ਼ਿੰਦਾ 'ਸੁਥਰੇ' ਦੇ ਦਿਲ ਵਿਚ ਭੀ ਫੁਰਨਾ,
ਨਿਤ ਨਵੀਆਂ ਨਵੀਆਂ ਨਜ਼ਮਾਂ ਦਾ, ਇਕ ਔਂਦਾ ਹੈ ਇਕ ਜਾਂਦਾ ਹੈ !

# ਇਕ ਪਿਆਲਾ ਪਾਣੀ ਦਾ

ਅਕਬਰ ਨੂੰ ਦਰਬਾਰ ਬੈਠਿਆਂ, ਤ੍ਰੇਹ ਨੇ ਬਹੁਤ ਸਤਾਯਾ !
ਸੈਨਤ ਹੁੰਦਿਆਂ ਨਫ਼ਰ ਪਿਆਲਾ ਜਲ ਠੰਢੇ ਦਾ ਲਿਆਯਾ !
ਪਕੜ ਪਿਆਲਾ ਬਾਦਸ਼ਾਹ ਨੇ ਮੂੰਹ ਨੂੰ ਚਾਹਿਆ ਲਾਣਾ ?
ਪਾਸੋਂ ਬੋਲ ਬੀਰਬਲ ਉਠਿਆ, 'ਜ਼ਰਾ ਹੱਥ ਅਟਕਾਣਾ !
'ਪਹਿਲਾਂ ਦੱਸੋ ਆਪ ਇੱਕ ਗਲ, ਜੇ ਪਾਣੀ ਮੁਕ ਜਾਵੇ !
'ਸ਼ੈ ਕੋਹਾਂ ਤਕ ਜਤਨ ਕੀਤਿਆਂ ਇੱਕ ਬੂੰਦ ਨ ਥਯਾਵੇ !
'ਅਤੀ ਪਯਾਸ ਲਗੀ ਹੋ ਤੁਹਾਨੂੰ, ਜਲ ਬਿਨ ਮਰਦੇ ਜਾਵੋ !
ਮਾਹੀ ਵਾਂਗ ਆਬ ਬਿਨ ਤੜਫੋ ਉਲਟ ਬਾਜ਼ੀਆਂ ਖਾਵੋ !
'ਸੱਚ ਦਸੋ ਜੇ ਉਸ ਵੇਲੇ ਕੋਈ ਇਕ ਜਲ-ਪਯਾਲਾ ਲਯਾਵੇ !
'ਕੀ ਕੁਝ ਦਿਓ ਹਜ਼ੂਰ ਓਸ ਨੂੰ ? ਕੀ ਕੀਮਤ ਓਹ ਪਾਵੇ ?
ਹਸ ਕੇ ਅਕਬਰ ਕਹਿਣ ਲਗਾ 'ਜੇ ਐਸੀ ਦਸ਼ਾ ਵਿਆਪੇ !
'ਅੱਧਾ ਰਾਜ ਦਿਆਂ ਮੁਲ ਇਸ ਦਾ ਖੁਸ਼ੀ ਨਾਲ ਮੈਂ ਆਪੇ !
ਏਹ ਕਹਿਕੇ ਉਹ ਜਲ ਦਾ ਪਯਾਲਾ ਗਟਗਟ ਸ਼ਾਹ ਚੜ੍ਹਾਯਾ !
ਫੇਰ ਬੀਰਬਲ ਨੇ ਸ਼ਾਹ ਦੇ ਅੱਗੇ ਸ੍ਵਾਲ ਦੂਸਰਾ ਪਾਯਾ:—
ਦੱਸੋ ਭਲਾ, ਜੇ ਹੁਣ ਏਹ ਪਾਣੀ ਦੇਹ ਅੰਦਰ ਰੁਕ ਜਾਵੇ !

'ਰੁਕ ਜਾਵੇ ਪੇਸ਼ਾਬ ਆਪ ਦਾ ਜਾਨ ਪਿਆ ਤੜਫਾਵੇ !
'ਬਚਣ' ਲਈ ਉਸ ਕਸ਼ਟੋਂ ਕਿੰਨੇ ਪੀਰ ਪਗੰਬਰ ਸੇਵੇ !
'ਅੱਧਾ ਰਾਜ ਮੰਗੇ ਜੇ ਕੋਈ ਦੇਵੇ ਯਾ ਨਾ ਦੇਵੇ ?
ਚੱਕ੍ਰਿਤ ਹੋ ਕੇ ਸ਼ਾਹ ਬੋਲਿਆ, 'ਜ਼ਰਾ ਢਿੱਲ ਨਾ ਲਾਵਾਂ !
'ਬੇਸ਼ਕ ਅੱਧਾ ਰਾਜ ਭਾਗ ਮੈਂ ਫ਼ੌਰਨ ਭੇਟ ਕਰਾਵਾਂ !
ਹਸ ਕੇ ਕਿਹਾ 'ਬੀਰਬਲ ਨੇ ਫਿਰ 'ਇਸਤੋਂ ਸਾਬਤ ਹੋਯਾ !
'ਇੱਕ ਪਿਆਲੇ ਜਲ ਦਾ ਮੁਲ ਹੈ ਰਾਜ ਤੁਹਾਡਾ ਗੋਯਾ !
ਜੋ ਅਣਮਿਣਿਆ ਤੁਲਿਆ ਇਹ ਜਲ ਸਭ ਨੂੰ ਮੁਫ਼ਤ ਪੁਚਾਵੇ !
'ਉਸ ਰਬ 'ਸੁਥਰੇ ਦੀ ਬਖਸ਼ਿਸ਼ ਦਾ ਬੰਦਾ ਕੀ ਮੁਲ ਪਾਵੇ ?'

# ਗਧਿਆਂ ਦੀ ਅਕਲ

ਸ੍ਰਿਸ਼ਟੀ ਦੇ ਆਰੰਭ ਵਿਚ ਸਨ ਖੋਤੇ ਬੜੇ ਸਿਆਣੇ !
ਏਹਨਾਂ ਤੋਂ ਸਨ ਅਕਲ ਸਿਖਦੇ ਮੰਤ੍ਰੀ, ਰਾਜੇ ਰਾਣੇ !
ਇੱਕ ਪੁਰਸ਼ ਨੇ ਪਾਲ ਰਖੇ ਸਨ ਪੰਝੀ ਖੋਤੇ ਸੋਹਣੇ !
ਚੁਣਵੇਂ ਬੁੱਧੀਮਾਨ, ਸਜੀਲੇ, ਨੀਤੀਵਾਨ ਮਨ ਮੋਹਣੇ !
ਹਜ਼ਰਤ ਸੁਲੇਮਾਨ ਨੇ ਸਿਫਤਾਂ ਉਨ੍ਹਾਂ ਦੀਆਂ ਜਦ ਸੁਣੀਆਂ !
ਦਰਸ਼ਨ ਕਰਨ ਲਈ ਚਲ ਆਏ, ਸਣੇ ਸੈਂਕੜੇ ਗੁਣੀਆਂ !
ਡੂੰਘੇ-ਔਖੇ ਸਵਾਲ ਅਨੇਕਾਂ ਪਾ ਕੇ ਉੱਤਰ ਮੰਗੇ !
ਖੁਸ਼ ਹੋਯਾ, ਗੋਡੀਂ ਹੱਥ ਲਾਯਾ ਜਵਾਬ ਮਿਲੇ ਜਦ ਚੰਗੇ !
ਆਖਰ ਕੀਤੀ ਅਰਜ਼ 'ਸੱਜਣੋ, ਚਰਨ ਮਿਰੇ ਘਰ ਪਾਓ !
'ਮੈਂ ਚਾਹੁੰਦਾ ਹਾਂ ਇਕ ਦਿਨ ਓਥੇ ਚਲ ਦਰਬਾਰ ਸਜਾਓ !
'ਤਿੰਨ ਦਿਨਾਂ ਦਾ ਰਾਹ ਹੈ ਏਥੋਂ, ਹੁਕਮ ਕਰੋ ਕਦ ਵੈਸੋ ?
'ਏਹ ਭੀ ਦੱਸੋ ਸਫ਼ਰ ਖਰਚ ਦਾ ਕੀ ਕੁਝ ਮੈਥੋਂ ਲੈਸੋ ?'

ਗਧਿਆਂ ਕਰ ਮਨਜ਼ੂਰ ਆਖਿਆ:'ਇਕ ਇਕ ਖੋਤੇ ਤਾਈਂ !
ਤਿੰਨ ਤਿੰਨ ਪੰਡਾਂ ਘਾਹ ਦਾਣਾ ਤੇ ਜਲ ਰਜਵਾਂ ਦਿਲਵਾਈਂ!'
ਸੁਲੇਮਾਨ ਸਿਰ ਫੇਰ ਬੋਲਿਆ—'ਪੈਸੇ ਦਾ ਹੈ ਤੋੜਾ !
ਪੰਜ ਦਸ ਸੱਜਣ ਚਲੇ ਚਲੋ ਤੇ ਖ਼ਰਚ ਕਰਾਓ ਥੋੜਾ !'
ਗਧਿਆਂ ਦੇ ਛਿੜ ਪਏ ਮੁਕਾਬਲੇ ਮੰਗਣ ਲਗ ਪਏ ਢਾਈ !
ਕਈਆਂ ਦੋ ਤੇ ਡੇਢ ਮੰਗ ਕੇ ਕੀਮਤ ਆਪ ਘਟਾਈ !
ਆਖ਼ਰ ਘਟਦੇ, ਡਿਗਦੇ, ਢੇਂਦੇ, ਗਿਰੇ ਇਥੋਂ ਤਕ ਥਲੇ !
ਤਿੰਨਤਿੰਨ ਦਿਨਦੀ ਇੱਕਇੱਕ ਪੰਡ ਹਿਤਅੱਡਣ ਲਗ ਪੈਪੱਲੇ!
ਸੁਲੇਮਾਂਨ ਨੇ ਕਿਹਾ ਹੱਸ ਕੇ 'ਓ ਉਲੂਆਂ ਦੇ ਪੀਰੋ !
'ਬੇਸਬਰੇ, ਖੁਦਗਰਜ਼ੋ ! ਭੁਖਿਓ ਲਾਲਚ ਮਰੇ ਅਧੀਰੋ !
'ਸਵਾਰਥ ਹਿਤ ਜੋ ਅਪਨੀ ਕੀਮਤ, ਸ਼ਾਨ ਮਾਨ ਘਟਵਾਂਦੇ !
ਮੂੜ੍ਹ ਸਦਾ ਬੇਇਜ਼ਤ ਹੁੰਦੇ, ਦੁਖ ਪਾਂਦੇ ਪਛਤਾਂਦੇ !
'ਬੱਧੇ ਰਹੋ, ਇਥੇ ਹੀ ਹੁਣ ਤਾਂ, ਪਰਖ ਬਤੇਰੀ ਹੋਈ !
ਮੂੜ੍ਹਾਂ ਤਾਂਈ ਲਿਜਾਵਣ ਦੀ ਨਾ ਚਾਹ 'ਸੁਥਰੇ' ਨੂੰ ਕੋਈ !
ਤਦ ਤੋਂ ਬੇਅਕਲੀ ਦਾ ਧੱਬਾ ਗਧਿਆਂ ਨੂੰ ਹੈ ਲੱਗਾ !
ਕਿਉਂਕਿ ਸਵਾਰਥ ਵੱਸ ਉਨ੍ਹਾਂ'ਚੋਂ ਹਰ ਕੋਈ ਬਣਿਆ ਢੱਗਾ!

★

# ਸੌ ਗਾਲ੍ਹਾਂ

'ਸ੍ਰੀ ਕ੍ਰਿਸ਼ਨ' ਦੀ ਦੇਖ ਵਡਾਈ, ਦੁਖ 'ਸ਼ਿਸ਼ਪਾਲ' ਮਨਾਯਾ !
ਐਵੇਂ ਅਪਨਾ ਰਿਦਾ ਸਾੜਿਆ ਅਤੇ ਦਿਮਾਗ ਧੁਖਾਯਾ !
ਜਿਉਂ ਜਿਉਂ ਵਧੇ ਪ੍ਰਤਾਪ ਕ੍ਰਿਸ਼ਨ ਦਾ,ਤਿਉਂ ਤਿਉਂ ਖਾਏ ਉਬਾਲੇ!
ਅੱਗ ਈਰਖ਼ਾ ਦੀ ਵਿਚ ਕੁਦ ਕੁਦ, ਅਪਨਾ ਤਨ-ਮਨ ਜਾਲੇ !
ਜਦੋਂ ਪਾਂਡਵਾਂ ਅੱਸ੍ਵਮੇਧ ਦਾ ਜੱਗ ਮਹਾਨ ਰਚਾਯਾ !
ਕੁੱਲ ਰਾਜਿਆਂ ਵਿਚੋਂ ਚੁਣ ਕੇ, ਕ੍ਰਿਸ਼ਨ ਪ੍ਰਧਾਨ ਬਣਾਯਾ !
ਫਿਰ ਤਾਂ ਮਾਨੋਂ ਤੇਲ ਪੈ ਗਿਆ, ਅੱਗ ਹਸਦ ਦੀ ਭੜਕੀ !
ਅਪਨੇ ਕੰਢੇ ਸਾੜਨ ਲੱਗੀ, ਹਾਂਡੀ ਉਬਲੀ ਗੜ੍ਹਕੀ !
ਹਸਦ ਨਾਲ ਉਹ ਪਾਗਲ ਹੋਕੇ, ਗਾਲ੍ਹਾਂ ਲੱਗਾ ਕੱਢਣ !
ਝੱਗ ਭਰੇ ਮੁਖ ਨਾਲ ਲਗ ਪਿਆ, ਆਪਣੇ ਬੁਲ੍ਹ ਹੱਥ ਵੱਢਣ !
ਗੱਜੇ, ਗੜ੍ਹਕੇ, ਤੜਫੇ, ਭੁੜਕੇ, ਬਕੇ, ਝਖੇ ਤੇ ਭੌਂਕੇ !
ਨਾਸਾਂ ਫੁੱਲ ਗਈਆਂ, ਸਾਹ ਚੜ੍ਹਿਆ, ਵਲ ਖਾਵੇ ਤੇ ਹੌਂਕੇ !
ਸ਼ਾਂਤ, ਅਡੋਲ ਕ੍ਰਿਸ਼ਨ ਜੀ ਬੈਠੇ, ਸੁਣ ਸੁਣ ਕੇ ਮੁਸਕਾਵਨ !
ਮੱਥੇ ਵੱਟ ਨਾ ਕ੍ਰੋਧ ਨੇਤ੍ਰੀਂ, ਗਾਲ੍ਹਾਂ ਗਿਣਦੇ ਜਾਵਨ !
ਕਈ ਰਾਜਿਆਂ ਖਿਚੀਆਂ ਤਗਾਂ, ਝੱਟ ਕ੍ਰਿਸ਼ਨ ਨੇ ਰੋਕੇ:
'ਸੌ ਗਾਲ੍ਹਾਂ ਮੈਂ ਮਾਫ ਕਰਾਂਗਾ, ਕੋਈ ਨਾ ਇਸ ਨੂੰ ਟੋਕੇ !'
ਬਦਕਿਸਮਤ ਸ਼ਿਸ਼ਪਾਲ ਫੇਰ ਵੀ ਗਾਲ੍ਹਾਂ ਕੱਢੀ ਜਾਵੇ !
ਕਹੇ 'ਗਵਾਲਾ ਬੁਜ਼ਦਿਲ ! ਕਯੋਂ ਨ ਉਠ ਕੇ ਹੱਥ ਦਿਖਾਵੇ ?'
ਸੌਂ ਗਾਲ੍ਹਾਂ ਸੰਪੂਰਨ ਹੋ ਕੇ ਇੱਕ ਹੋਰ ਜਦ ਕੱਢੀ !
ਚੱਕ੍ਰ ਸੁਦਰਸ਼ਨ ਛਿਨ ਵਿਚ ਗਿੱਚੀ ਨਿੰਦਕ ਦੀ ਜਾ ਵੱਢੀ !
ਗਾਲ੍ਹਾਂ ਮਾਫ਼ ਸ਼ਰਾਫਤ ਹਿਤ ਸਨ ਸ੍ਰੀ ਕ੍ਰਿਸ਼ਨ ਜੀ ਕਰਦੇ !
ਪਰ ਸ਼ਿਸ਼ਪਾਲ ਬਿਸ਼ਰਮ ਸਮਝਦਾ, 'ਸੁਬਰ' ਮੈਥੋਂ ਡਰਦੇ !

# ਨਕਲੀ ਤੋਂ ਅਸਲੀ

ਇਕ ਰਾਜੇ ਦੀ ਲੜਕੀ ਤੇ ਇਕ ਕੰਗਲਾ ਮੋਹਿਤ ਹੋਯਾ !
ਮਾਨੋ ਸੁਣ ਅਕਾਸ਼ੀ ਗੱਲਾਂ ਕੀੜਾ ਬੁੜ੍ਹਕ ਖਲੋਯਾ !
ਕਿਰਲੀ ਜੀਕੁਰ ਨਾਲ ਸ਼ਤੀਰਾਂ ਪਾਉਣੇ ਚਾਹੇ ਜੱਫੇ !
ਹਫਤੇ ਭਰ ਦਾ ਭੁੱਖਾ ਲੱਭੇ ਅਰਬਾਂ ਖ਼ਰਬਾਂ ਗੱਫ਼ੇ !
ਕਿੱਥੇ ਰਾਜਾ ਭੋਜ ਬਹਾਦਰ, ਕਿੱਥੇ ਗੰਗਾ ਤੇਲੀ !
ਕਿੱਥੇ ਇਕ ਅੱਕ ਦਾ ਤੀਲਾ, ਕਿੱਥੇ ਚੰਦਨ-ਗੇਲੀ !
ਸੋਚ ਸੋਚ ਕੇ ਉਸ ਪ੍ਰੇਮੀ ਨੇ ਜੋਗੀ ਭੇਖ ਬਣਾਇਆ !
ਰਾਜ ਮਹਿਲ ਦੇ ਬੂਹੇ ਲਾਗੇ ਆਸਣ ਆਣ ਜਮਾਇਆ !
ਅੱਖਾਂ ਮੀਟ ਰਖੇ ਦਿਨ ਰਾਤੀਂ ਨਾ ਖਾਵੇ ਨਾ ਪੀਵੇ !
ਲੋਕ ਹਰਾਨ ਹੋਣ, ਕਿਵੇਂ ਜੋਗੀ ਪੌਣ ਆਸਰੇ ਜੀਵੇ ?
ਸ਼ਹਿਰ ਵਿਚ ਅਤਿ ਉਪਮਾ ਫੈਲੀ, ਲੋਕੀਂ ਭਜ ਭਜ ਆਵਣ !
ਦੁੱਧ ਮਲਾਈਆਂ, ਚਾਂਦੀ ਸੋਨੇ ਭੇਟਾ ਢੇਰ ਲਗਾਵਣ !
ਜੋਗੀ ਨਾ ਪਰਵਾਹ ਕਰੇ ਕੁਝ, ਭਰਕੇ ਅੱਖ ਨਾ ਤੱਕੇ !
ਉਸ ਦੇ ਭਾਣੇ ਸਭ ਕੁਝ ਮਿੱਟੀ, ਕੋਈ ਰੱਖੇ ਕੋਬੀ ਚੱਕੇ !
ਹੁੰਦਿਆਂ ਹੁੰਦਿਆਂ ਰਾਜਾ ਰਾਣੀ ਚਲ ਦਰਸ਼ਨ ਨੂੰ ਆਏ !
ਨਾਲ ਆਪਣੀ ਚੰਦ੍ਰਮੁਖੀ ਸ਼ਾਹਜ਼ਾਦੀ ਨੂੰ ਭੀ ਲਿਆਏ !
ਜਿਸ ਸ਼ਾਹਜ਼ਾਦੀ ਦੀ ਜੁੱਤੀ ਦੀ ਖ਼ਾਕ ਨਹੀਂ ਸੀ ਮਿਲਦੀ !
ਮੱਥਾ ਟੇਕਣ ਲਗੀ ਜਦੋਂ ਉਹ ਦੇਵੀ ਉਸ ਦੇ ਦਿਲ ਦੀ !
ਕੰਬ ਗਿਆ ਓਹ ਕੰਗਲਾ ਆਸ਼ਕ, ਚੀਕ ਜ਼ੋਰ ਦੀ ਮਾਰੀ !
'ਆਹ ਕਿਤਨੀ ਹੈ ਸ਼ਕਤੀ ਮਿਲ ਗਈ, ਨਕਲ ਸੰਤ ਦੀ ਧਾਰੀ !
ਨਕਲੀ ਦੀ ਥਾਂ ਅਸਲੀ ਸਾਧੂ ਜੇਕਰ ਮੈਂ ਬਣ ਜਾਵਾਂ !

'ਫਿਰ ਤਾਂ ਪ੍ਰਭੂ ਮੁੱਠ ਵਿਚ ਹੋਵੇ, ਸਰਬ ਸ਼ਕਤੀਆਂ ਪਾਵਾਂ !
'ਫੌਰਨ ਉਠ ਕੇ ਬਨ ਨੂੰ ਭੱਜਾ, ਪਿਆ ਵਜਾਵੇ ਛੈਣੇ—
'ਲੋਕੋ ! ਨਕਲੋਂ ਅਸਲੀ ਬਣ ਜਾਓ, ਜੇ 'ਸੁਥਰੇ' ਸੁਖ ਲੈਣੇ !'

## ਰਿਸ਼ੀਆਂ ਦੀ ਤੋਬਾ

ਜੂਠੇ ਬੇਰ ਭੀਲਣੀ ਦੇ ਜਦ, ਰਾਮ ਪ੍ਰੇਮ-ਵਸ ਖਾਧੇ !
ਜਾਤਿ—ਭਿਮਾਨੀ ਰਿਸ਼ੀਆਂ ਕੀਤੇ ਸ਼ੁਰੂ ਜ਼ੁਲਮ ਤੇ ਵਾਧੇ:—
'ਹਰੇ ਹਰੇ, ਇਸ ਛਤ੍ਰੀ ਹੋਕਰ, ਜੂਠ ਨੀਚ ਕੀ ਖਾਈ ?
'ਦ੍ਵਿਜ ਜਾਤੀ ਕੀ ਮਾਨ ਪ੍ਰਤਿਸ਼ਟਾ, ਮੱਟੀ ਮਾਹਿ ਮਿਲਾਈ ?
'ਰਾਜ-ਪੂਤ ਹੋ, ਕੰਗਲੀ, ਗੰਦੀ, ਸ਼ੂਦ੍ਰਾਣੀ ਸੇ ਛੂਆ ?
'ਭ੍ਰਸ਼ਟ ਨਾਰ ਕੇ ਬੇਰ ਖਾਇ ਕਰ, ਭ੍ਰਸ਼ਟ ਆਪ ਭੀ ਹੂਆ ?
'ਹਮ ਸਮਝੇ, 'ਅਵਤਾਰ' ਇਸੇ ਯਿਹ ਜੂਠੇ ਬੇਰ ਉੜਾਵੈ,
'ਹਮ ਤੋ ਇਸੇ ਨਾ ਛੂਹੇਂ ਭਈਆ, ਮਹਾਂ ਗਿਲਾਨੀ ਆਵੈ !'
ਬਾਈਕਾਟ 'ਭਗਵਾਨ ਰਾਮ' ਦਾ, ਇਉਂ ਕਰ ਰਾਤੀਂ ਸੁੱਤੇ !
ਤੜਕੇ ਉਠ ਇਸ਼ਨਾਨ ਲਈ ਜਦ, ਗਏ ਤਲਾ ਦੇ ਉੱਤੇ !
ਜਲ ਦੀ ਥਾਂ ਕੀੜੇ ਦਿਸ ਆਏ, ਕੁਰਬਲ ਕੁਰਬਲ ਕਰਦੇ !
ਦਸ ਦਸ ਕਦਮ ਤਲਾ ਤੋਂ ਸਾਰੇ, ਨੱਸ ਗਏ ਮੁਨਿ ਡਰਦੇ !
ਸੋਚ, ਇਸ਼ਨਾਨ, ਆਚਮਨ, ਪੂਜਨ ਹੇਤ ਨ ਲੱਭੇ ਪਾਣੀ !
ਤੜਫਣ ਲੱਗੀ, ਖਾਣ ਪੀਣ ਬਿਨ ਰਿਸ਼ੀਆਂ ਦੀ ਸਭ ਢਾਣੀ !
ਸੋਚ ਸੋਚ ਕੇ ਸੀਸ ਨਿਵਾ 'ਸ੍ਰੀ ਰਾਮ' ਪਾਸ ਸਭ ਆਏ !
'ਭਗਵਨ, ਛਿਮਾ ਕਰੋ ਜੋ ਹਮ ਨੇ ਬਚਨ ਅਯੋਗ ਸੁਣਾਏ !'
ਹਸ ਕੇ ਬੋਲੇ ਰਾਮ ਚੰਦ੍ਰ ਜੀ 'ਪਾਸ ਭੀਲਣੀ ਜਾਓ !'
'ਉਸ ਦੀ ਜੋ ਬੇ-ਅਦਬੀ ਕੀਤੀ, ਉਸ ਤੋਂ ਛਿਮਾਂ ਕਰਾਓ !

ਚਰਨ ਓਸ ਸੂਦ੍ਰਾਣੀ ਦੇ, ਖ਼ੁਦ ਓਸ ਤਲਾ ਵਿਚ ਧੋਵੇ !
'ਨਿਰਮਲ ਜਲ ਤਤਛਿਨ ਬਣ ਜਾਸੀ, ਅੱਗੋਂ ਸਿਧੇ ਹੋਵੇ !
ਤ੍ਰਾਹਿ ਤ੍ਰਾਹਿ ਸਭ ਰਿਸ਼ੀਆਂ ਮੁਨੀਆਂ ਹੱਥ ਜੋੜ ਕੇ ਕੀਤੀ !
ਉਸੇ ਭੀਲਣੀ ਦੀ ਕਰ ਪੂਜਾ, ਖੁਸ਼ੀ 'ਰਾਮ' ਦੀ ਲੀਤੀ !
ਹੱਤੇਰੀ ਅਭਿਮਾਨ ਜ਼ਾਤ ਦੇ, ਖ਼ੂਬ 'ਰਾਮ' ਤੁਧ ਕਸਿਆ !
'ਸੁਥਰਾ' ਹਸਿਆ, ਜਾਤ-ਜੂਤ ਤੋਂ ਸੌ ਸੌ ਕੋਹਾਂ ਨਸਿਆ !

## ਨਾ ਝਰਨ ਵਾਲਾ ਝਰਨਾ

ਹੈਰਾਨੀ ਹੈ, ਇਸ ਦੁਨੀਆਂ ਵਿਚ, ਮਾੜਾ ਯਾ ਤਕੜਾ ਹਰ ਬੰਦਾ,
ਕਈ ਕੰਮ ਲਾਭ, ਜਸ, ਨੇਕੀ ਦੇ ਕਰ ਸਕਦਾ ਹੈ, ਪਰ ਕਰਦਾ ਨਹੀਂ ।
ਜੇ ਨਫਸ ਪਰੇਰੇ ਪਾਪਾਂ ਵਲ, ਤਾਂ ਵਾਜ ਆਤਮਾ ਦੀ ਸੁਣ ਕੇ,
ਉਸ ਅੰਤਰਜਾਮੀ ਕਰਤੇ ਤੋਂ ਡਰ ਸਕਦਾ ਹੈ, ਪਰ ਡਰਦਾ ਨਹੀਂ ।
ਕੁਝ ਲਗੇ ਨਾ ਮਿੱਠਾ ਬੋਲਣ ਤੇ, ਦੋ ਲਫ਼ਜ਼ ਮੁਲਾਇਮ ਆਖ ਮੁਖੋਂ,
ਦੁਖ ਰੋਜ਼ ਅਨੇਕਾਂ ਦੁਖੀਆਂ ਦੇ, ਹਰ ਸਕਦਾ ਹੈ, ਪਰ ਹਰਦਾ ਨਹੀਂ !
ਕਰਤਾਰ ਜਿ ਤਾਕਤ ਧਨ ਬਖਸ਼ੇ,ਫਲਦਾਰ ਬ੍ਰਿਛ ਸਮ ਨਿਉਂ ਨਿਉਂ ਕੇ,
ਨਿਜ ਸ਼ਕਤੀ, ਧੱਕੇ ਲੋਕਾਂ ਦੇ, ਜਰ ਸਕਦਾ ਹੈ, ਪਰ ਜਰਦਾ ਨਹੀਂ ।
ਸੁਖ ਕੇਵਲ ਹੈ ਭਲਾਈ ਵਿਚ, ਦਿਲ ਸ਼ਾਂਤੀ ਹੈ ਉਪਕਾਰਾ ਵਿਚ,
ਮਨ-ਤਪਸ਼ ਮਿਟਾ ਕੇ ਹੋਰਾਂ ਦੀ, ਠਰ ਸਕਦਾ ਹੈ, ਪਰ ਠਰਦਾ ਨਹੀਂ ।
ਉਚ ਸਿਫਤਾਂ ਮਾਨੋ ਹੂਰਾਂ ਨੇ, ਵਰ ਮਾਲਾ ਲੈ ਕੇ ਫਿਰ ਰਹੀਆਂ,
ਸਿਰ ਜ਼ਰਾ ਝੁਕਾ,ਗਲ ਹਾਰ ਪੁਆ,ਵਰ ਸਕਦਾ ਹੈ, ਪਰ ਵਰਦਾ ਨਹੀਂ ।
ਹੈ ਪਤਾ ਕਿ ਅੱਗੇ ਸਫਰ ਬੜਾ, ਦੁਖ ਹੋਊ ਕਿ ਪੱਲਾ ਖਾਲੀ ਹੈ,
ਨਿਜ ਦਾਮਨ ਸੁਭਸੁਭ ਅਮਲਾਂ ਦਾ,ਭਰ ਸਕਦਾ ਹੈ,ਪਰ ਭਰਦਾ ਨਹੀਂ ।
ਗੁਣ ਔਗੁਣ ਸਭ ਵਿਚ ਹੁੰਦੇ ਨੇ, ਗੁਣ ਗਾਹਕ ਹੰਸਾਂ ਸਮ ਬਣ ਕੇ,

ਭੁੱਲ-ਨੁਕਸ ਖ਼ਿਮਾਂ ਦੇ ਛਿੱਕੇ ਦੇ,ਧਰ ਸਕਦਾ ਹੈ,ਪਰ ਧਰਦਾ ਨਹੀਂ।
ਝਖ ਮਾਰੇ ਫ਼ਾਨੀ ਇਸ਼ਕ ਮਗਰ, ਪਰ ਸ੍ਰਿਸ਼ਟੀ ਤਾਂਈ ਹੀਰ ਜਾਣ,
ਜੰਗਲ ਵਿਚ ਰਾਂਝੇ ਸਮ ਚੂਰੀ, ਚਰ ਸਕਦਾ ਹੈ, ਪਰ ਚਰਦਾ ਨਹੀਂ।
ਹੈ ਤ੍ਰਿਸ਼ਨਾ ਸਾਗਰ ਦੇ ਪਾਯਾ, ਡੁਬ ਜਾਣ ਏਸ ਵਿਚ ਨ੍ਰਿਪ-ਯੋਗੀ,
ਸੰਤੋਖ ਦੀ ਬੇੜੀ ਚੜ੍ਹ ਇਸਨੂੰ, ਤਰ ਸਕਦਾ ਹੈ, ਪਰ ਤਰਦਾ ਨਹੀਂ।
ਹਾਂ ! ਅਸੀਂ ਜਿਦ੍ਹੇ ਤੇ ਮਰਦੇ ਹਾਂ, ਉਸ ਭੋਲੇ ਨੂੰ ਕੁਝ ਸੂਝ ਨਹੀਂ,
ਜੇ ਚਾਹੇ ਤਾਂ ਉਹ ਭੀ ਸਾਡੇ ਤੇ ਮਰ ਸਕਦਾ ਹੈ, ਪਰ ਮਰਦਾ ਨਹੀਂ।
ਹਰ ਪ੍ਰਾਣੀ ਚਸ਼ਮਾ-ਝਰਨਾ ਹੈ, ਨੇਕੀ ਖੁਸ਼ਦਿਲੀ, ਮੁਹੱਬਤ ਦਾ,
'ਸੁਥਰੇ'ਸਮ ਚਾਹੇ ਤਾਂ ਹਰ ਕੋਈ,ਝਰ ਸਕਦਾ ਹੈ,ਪਰ ਝਰਦਾ ਨਹੀਂ।

## ਘਰ ਦੀ ਮਲਕਾਂ ਕਿ ਜੁੱਤੀ ?

ਇੱਕ ਧਨੀ ਨੂੰ ਆਦਤ ਡਾਢੀ ਭੈੜੀ ਪਈ ਕੁਰੁੱਤੀ ਹੈ।
ਮੁੜ ਮੁੜ ਕਹਿੰਦੇ ਔਰਤ ਕੀ ਹੈ ? ਸਿਰਫ ਪੈਰੀ ਦੀ ਜੁੱਤੀ ਹੈ।
ਅੱਜ ਮੈਂ ਜ਼ਹਿਰੀ ਹਾਸਾ ਹਸ ਕੇ, ਕਿਹਾ ਸੱਚ ਫੁਰਮਾਂਦੇ ਹੋ।
'ਬੜੀ ਸਿਆਣਪ ਨਾਲ ਨਾਰ ਨੂੰ, ਠੀਕ ਖ਼ਿਤਾਬ ਦਿਵਾਂਦੇ ਹੋ।
'ਜਗ ਵਿਚ ਜਿੰਨ-ਭੂਤ ਸਭ ਕੇਵਲ ਜੁੱਤੀ ਅੱਗੇ ਭਜਦੇ ਨੇ।
ਜੁੱਤੀ ਬਿਨਾਂ ਕੁਹੱਡ ਆਦਮੀ ਕਦੀ ਨਾ ਬਣਦੇ ਚਜ ਦੇ ਨੇ।
'ਚੂੰਕਿ ਤੁਸੀਂ ਨਾਰ ਦੇ ਹੁਕਮ ਅੱਗੇ ਨਿਉਂਕੇ ਰਹਿੰਦੇ ਹੋ।
'ਹੁਕਮਰਾਨ ਨਾਰੀ ਨੂੰ ਇਸ ਹਿਤ ਸਚ ਹੀ ਜੁੱਤੀ ਕਹਿੰਦੇ ਹੋ।
'ਚੂੰਕਿ ਨਿਜ ਅਰਧੰਗੀ ਦੇ ਹੋ ਪੂਰੇ ਆਗਿਆਕਾਰ ਤੁਸੀਂ।
'ਇਸਦਾ ਮਤਲਬ ਇਹੋ ਨਿਕਲਿਆ, ਜੁੱਤੀ ਦੇ ਹੋ ਯਾਰ ਤੁਸੀਂ।
'ਰਬ ਨੇੜੇ ਕਿ ਜੁੱਤੀ ਨੇੜ ? ਜੁੱਤੀ ਜਗ ਨੂੰ ਥਪਦੀ ਹੈ।
'ਨਾਰ-ਸ਼ਕਤਿ ਨੂੰ ਜੀਭ ਤੁਹਾਡੀ ਤਦ ਜੁੱਤੀ ਕਹਿ ਜਪਦੀ ਹੈ।

ਗਜ਼ਬ ਖ਼ੁਦਾ ਦਾ,ਜੁੱਤੀਓਂ ਜੰਮਕੇ,ਗੋਦ ਜੁੱਤੀ ਵਿਚ ਪਲ ਪਲਕੇ।
'ਜੁੱਤੀ ਚੁੰਘ ਚੁੰਘ ਵੱਡੇ ਹੋਕੇ, ਖਾਕ ਜੁੱਤੀ ਮੂੰਹ ਮਲ ਮਲ ਕੇ।
ਸੇਹਰੇ ਬੰਨ੍ਹ ਜੁੱਤੀ ਦੇ ਸ੍ਵਾਗਤ ਲਈ ਜਲੂਸ ਲਿਜਾਂਦੇ ਹੋ!
'ਡੋਲ੍ਹੇ ਚਾੜ੍ਹ, ਲਿਆ ਕੇ ਤਨ ਮਨ, ਧਨ ਘਰ ਭੇਟ ਕਰਾਂਦੇ ਹੋ।
'ਓਹ ਵਿੱਟਰੇ ਤਾਂ ਹੋ ਮੁਰਝਾਂਦੇ, ਓਹ ਹੱਸੇ ਤਾਂ ਖਿੜਦੇ ਹੋ।
ਜਾਨ ਦੇਣ ਨੂੰ ਤਤਪਰ ਹੋਵੋ, ਉਸ ਤੋਂ ਐਸੇ ਚਿੜਦੇ ਹੋ।
'ਉਸ ਦੇ ਬੱਚਿਆਂ ਉਤੋਂ ਸਦਕੇ ਮਾਲ ਦੌਲਤਾਂ ਕਰਦੇ ਹੋ।
'ਨੌਕਰ ਬਣ ਕੇ ਉਹਨਾਂ ਦੇ, ਨਿਤ ਸੇਵਾ ਕਰਦੇ ਮਰਦੇ ਹੋ!
'ਓਹ ਮਲਕਾਂ ਜੋ ਤੁਹਾਡੇ ਘਰ ਦੀ ਦੁਨੀਆਂ ਤਾਈਂ ਖਿੜੌਂਦੀ ਹੈ!
'ਉਸ ਨੂੰ ਜੁੱਤੀ ਆਖਦਿਆਂ ਨਾ ਸ਼ਰਮ ਤੁਹਾਨੂੰ ਔਂਦੀ ਹੈ?
ਅੱਧਾ ਅੰਗ ਨਾਰ ਨੂੰ ਕਹਿੰਦੇ ਸਾਰੇ ਗ੍ਰੰਥ ਪਵਿੱਤਰ ਨੇ।
'ਨਾਰੀ ਨੂੰ ਜੋ ਜੁੱਤੀ ਆਖਣ ਓਹ ਖ਼ੁਦ ਭੀ ਇਕ ਛਿੱਤਰ ਨੇ।
'ਜੀਭ ਉਨ੍ਹਾਂ ਦੀ ਕੁੱਤੀ ਹੈ ਤੇ ਅਕਲ ਉਨ੍ਹਾਂ ਦੀ ਸੁੱਤੀ ਹੈ।
'ਨਾਰੀ ਦੇ ਸੁਤ ਹੋ ਕੇ ਜੇਹੜੇ ਕਹਿਣ ਨਾਰ ਇਕ ਜੁੱਤੀ ਹੈ।
ਹੌਲਾ 'ਸੁਥਰਾ'ਇਉਂ ਕਰ ਉਸ ਨੂੰ ਠੰਢਾ ਮੇਰਾ ਜੀਅ ਹੋਯਾ।
ਪਤਾ ਨਹੀਂ ਕਿ ਉਸਦੇ ਦਿਲ ਤੇ, ਅਸਰ ਹੋਯਾ ਯਾ ਕੀ ਹੋਯਾ?

# ਹਰਿ ਪਾਉਣ ਦੀ ਜੁਗਤੀ

ਇਕ ਸ਼ਰਧਕ ਨੇ ਹੱਥ ਜੋੜਕੇ ਪੁਛਿਆ, ਸੀਸ ਨਿਵਾ ਕੇ:—
'ਮਹਾਰਾਜ ! ਮੈਂ 'ਹਰਿ' ਨੂੰ ਪਾਵਾਂ ਕੇਹੜੇ ਪੁੰਨ ਕਮਾ ਕੇ ?'
ਬੇਪਰਵਾਹੀ ਨਾਲ ਕਿਹਾ ਮੈਂ ਹਰ ਸੂ ਨਜ਼ਰ ਦੁੜਾਓ ।
'ਹਰ-ਸੇਵਾ ਕਰ,ਹਰ-ਖੁਸ਼ ਕਰਕੇ,ਹਰ-ਦਮ 'ਹਰ' ਨੂੰ ਪਾਓ ।
'ਹਰ ਨੂੰ ਤਦ ਹੀ ਹਰ ਹਨ ਕਹਿੰਦੇ, ਹਰ ਥਾਂ ਹੈ ਹਰ ਵੇਲੇ ।
'ਹਰ ਪਰਬਤ, ਹਰ ਨਦੀ-ਸਮੁੰਦਰ, ਹਰ ਜੰਗਲ ਹਰ ਬੇਲੇ ।
'ਹਰ ਜ਼ੱਰੇ, ਹਰ ਪੱਤੇ ਬੂਟੇ, ਹਰ ਕਿਣਕੇ, ਹਰ ਕਤਰੇ ।
'ਹਰ ਮੰਦਰ, ਮਸਜਿਦ, ਗੁਰਦੁਆਰੇ, ਹਰ ਪੋਥੀ, ਹਰ ਪਤਰੇ ।
'ਹਰਘਰ,ਹਰਦਰ,ਹਰਸਰ,ਹਰਨਰ,ਹਰਦਿਲਹਰਤਿਲਹਰਹੈ ।
'ਹਰ ਰੋਟੀ, ਹਰ ਜਲ, ਹਰ ਵਾਯੂ, ਹਰ ਮਿੱਟੀ, ਹਰ ਜ਼ਰ ਹੈ ।
'ਹਰ ਦਿਸਦਾ,ਹਰ ਹ ਅਣਦਿਸਦਾ,ਹਰ ਸੀ, ਹਰ ਹੈ ਹੋਸੀ ।
'ਸੱਜਣ ਵੈਰੀ, ਸੁਤ ਸਨਬੰਧੀ, ਹਰ ਹਾਕਮ, ਹਰ ਦੋਸੀ ।
'ਹਰ ਪਾਸੇ ਹਰ ਹੀ ਪਿਆ ਦਿਸੇ,ਹਰ ਬਿਨ ਕੋਈ ਨਾ ਜਾਪੇ ।
'ਹਰ ਨੂੰ ਹਰ ਕੋਈ ਪ੍ਰੇਮ ਕਰੇ ਤਾਂ, ਆਪੇ ਮੁਕਣ ਸਿਆਪੇ ।
'ਦਿਲ ਤੋਂ ਦੂਈ-ਨਫ਼ਰਤ ਹਰ ਕੇ, ਹਰ ਦੇ ਦੁਖੜੇ ਹਰ ਕੇ ।
'ਹਰ ਮਿਲਨਾ ਕੀ ? ਆਪ ਬਣੋ ਹਰ,ਹਰ ਨੂੰ ਕਾਬੂ ਕਰ ਕੇ ।
ਜਗ ਵਿਚ ਜਿਸਨੇ ਭੀ ਹਰਿ ਪਾਯਾ,ਹਰ ਖੁਸ਼ ਕਰਕੇ ਪਾਯਾ ।
'ਹਰ ਦਿਲ ਜਿਤ ਕੇ ਹਰਿ ਪਾਵਣ ਦਾ,ਇਕੋ ਰਾਹ ਦਿਖਾਯਾ ।
ਜਿਸਨੇ ਹਰ ਦਿਲ ਖੁਸ਼ਨਾ ਰਖਿਆ,ਉਸਨੇ ਹਰਿ ਕੀ ਪਾਣਾ ?
ਇਸ 'ਸੁਥਰੇ' ਗੁਰ ਬਿਨ ਫਜ਼ੂਲ ਹੈ ਲੰਮਾ ਗਿਆਨ ਸੁਨਾਣਾ ।

—o—

# ਗ਼ਲਤ ਫਹਿਮੀਆਂ

ਮੈਂ ਵੇਖ ਹਮਾਕਤ ਦੁਨੀਆਂ ਦੀ ਹੁੰਦਾ ਹਾਂ ਦੂਹਰਾ ਹੱਸ ਹੱਸ ਕੇ
ਪੈ ਲੋਕ ਮੁਫਤ ਦੁਖ ਝਲਦੇ ਨੇ ਵਿਚ ਗ਼ਲਤ ਫਹਿਮੀਆਂ ਫਸ ਫਸ ਕੇ
'ਕੋਝੇ' ਨੂੰ ਲਗਾ ਭੁਲੇਖਾ ਹੈ ਬਣ ਬਣ ਕੇ 'ਸੋਹਣਾ' ਫੁਲਦਾ ਹੈ
ਜਦ ਲੋਕ ਟਿਚਕਰਾਂ ਕਰਦੇ ਨੇ, ਤਾਂ ਅੰਦਰੇ ਅੰਦਰੇ ਘੁਲਦਾ ਹੈ
'ਮੂਰਖ' ਖ਼ੁਦ ਤਾਈਂ ਸਮਝਦਾ ਹੈ ਅਕਲਈਆ ਵਧ ਵਿਦਵਾਨਾਂ ਤੋਂ
ਫਿਰ ਰੋਂਦਾ ਹੈ, ਜਦ ਜਗਤ ਕਰੇ ਵਰਤਾਉ ਬੁਰਾ ਹੈਵਾਨਾਂ ਤੋਂ
ਕੰਗਲਾਂ ਹੈ ਫਸਿਆ ਗਲਤੀ ਵਿਚ ਧਨੀਆਂ ਦੀਆਂ ਰੀਸਾਂ ਕਰਦਾ ਹੈ
ਜਦ ਕਰਜ਼ੇ-ਸੂਦ ਕੁਚਲਦੇ ਨੇ ਤਾਂ ਰੋਂਦਾ ਹਉਕੇ ਭਰਦਾ ਹੈ
ਕਮਜ਼ੋਰ ਬਲੀ 'ਸਨ' ਆਕੜ ਕੇ ਜਾਂ ਨਾਲ ਤਕੜਿਆਂ ਖਹਿੰਦਾ ਹੈ
ਤਦ ਹੋਸ਼ ਮਗਜ਼ ਵਿਚ ਔਂਦੀ ਹੈ ਜਦ ਹੱਡ ਤੁੜਾ ਕੇ ਬਹਿੰਦਾ ਹੈ
ਕੋਈ 'ਸੋਨੇ' ਸੂਲੀ ਚੜ੍ਹਿਆ ਹੈ ਕੋਈ ਜ਼ਾਤ ਭੁੱਲ ਵਿਚ ਫਸਿਆ ਹੈ
ਕੋਈ 'ਰਾਜ' ਭੁਲੇਖੇ ਭੁਲਿਆ ਹੈ, ਸੱਪ 'ਰੰਗ' ਕਿਸੇ ਨੂੰ ਡਸਿਆ ਹੈ
'ਬੁਧੂ' ਦੇ ਭਾਣੇ ਹਥਕੰਡੇ ਸਭ ਜਗ ਦੇ ਉਸ ਨੂੰ ਆਂਦੇ ਨੇ
ਪਛਤਾਂਦਾ ਹੈ ਜਦ ਚਤੁਰ ਲੋਕ ਉਸ ਵੇਚ ਪਕੌੜੇ ਖਾਂਦੇ ਨੇ
ਪਿਉ ਜਿਸ ਦਾ ਕਾਲੇ ਅੱਖਰ ਤੋਂ ਮਹਿੰ ਕਾਲੀ ਵਾਂਗੂ ਡਰਦਾ ਹੈ
ਓਹ 'ਡੋਗਰੁ' ਆਪਣੀ ਉਪਮਾ ਕਰ 'ਕਵੀਆਂ' ਦੀ ਨਿੰਦਾ ਕਰਦਾ ਹੈ
ਕਹਿੰਦੇ ਹਨ 'ਬੰਦੇ' ਘੜਨ ਸਮੇਂ, ਰਬ ਸਭ ਦੇ ਕੰਨ 'ਚ ਕਹਿੰਦਾ ਹੈ
'ਨਹੀਂ ਘੜਿਆ ਤੇਰੇ ਜਿਹਾ ਹੋਰ', ਬਸ 'ਬੰਦਾ' ਆਕੜ ਬਹਿੰਦਾ ਹੈ
ਭੁਲ ਇਸੇ ਤਰਾਂ ਸ਼ੈਤਾਨ ਹੋਰਾਂ ਨਾ ਅਦਬ 'ਆਦਮ' ਦਾ ਕੀਤਾ ਸੀ
'ਇਹ ਖ਼ਾਕੀ ਹੈ ਮੈਂ ਨੂਰੀ ਹਾਂ' ਕਹਿ ਤੌਕ ਲਾਹ੍ਨਤੀ ਲੀਤਾ ਸੀ
ਜਗ ਰੀਸ 'ਸ਼ਤਾਨੀ' ਕਰਦਾ ਹੈ, ਨਾ ਸਬਕ ਓਸ ਤੋਂ ਸਿਖਦਾ ਹੈ

ਵਧਗਲਤ ਫ਼ਹਿਮੀਆਂ ਸਿਖਦਾਹੈ,ਜਯੋਂ ਜਯੋਂ ਵਧ ਪੜ੍ਹਦਾ ਲਿਖਦਾਹੈ
ਜੇ ਗਲਤ ਫ਼ਹਿਮੀਆਂ ਤਜ ਬੰਦਾ ਅਪਨੇ ਸਮ ਸਮਝੇ ਹੋਰਾਂ ਨੂੰ
ਸੁਖ ਮਾਨ ਦਵੇ, ਸੁਖ ਮਾਨ ਲਵੇ, ਤਜ ਜ਼ੋਰਾਂ, ਸ਼ੋਰਾਂ ਖੋਰਾਂ ਨੂੰ
ਤਦ ਇਹੋ ਨਰਕ ਜਗ, ਸੁਰਗ ਬਣੇ, ਲੁਤਫ਼ਾਂ ਦਾ ਤੰਬੂ ਤਣ ਜਾਵੇ
ਦਿਨ ਗੰਦ ਮੰਦ ਤੋਂ ਸਾਫ਼ ਹੋਣ, ਹਰ ਬੰਦਾ 'ਸੁਥਰਾ' ਬਣ ਜਾਵੇ

## ਮਿੱਠਾ ਜ਼ਹਿਰ

ਤਿੰਨ ਯਾਰ ਸਨ ਖੱਟਣ ਜਾਂਦੇ, ਅੱਗੋਂ ਮਿਲਿਆ ਸਾਧੂ !
ਸਾਹ ਚੜ੍ਹਿਆ, ਹਫਿਆ ਅਤਿ ਘਰਕੇ, ਰੌਲਾ ਪਾਵੇ ਵਾਧੂ !
ਕਹਿਣ ਲੱਗਾ ਉਸ ਬਿਰਛ ਹੇਠ ਮੈਂ ਕੁੰਡ ਜ਼ਹਿਰ ਦਾ ਡਿੱਠਾ !
ਵਿਹੁ ਚੜ੍ਹਦੀ ਹੈ ਦੂਰੋਂ ਤਕਿਆਂ ਪਰ ਖਾਵਣ ਵਿਚ ਮਿੱਠਾ !'
ਹੋ ਅਸਚਰਜ ਉਥੇ ਜਦ ਪੁੱਜੇ, ਆਯਾ ਨਜ਼ਰ ਖਜ਼ਾਨਾ !
ਹੀਰੇ, ਮੋਤੀ, ਸੋਨਾ, ਚਾਂਦੀ, ਓਰ ਨ ਛੋਰ ਠਿਕਾਨਾ !
ਕਹਿਣ ਲੱਗੇ 'ਓ ਮੂਰਖ ਬਾਵੇ ! ਏਹ ਤਾਂ ਦੌਲਤ ਭਾਰੀ !
'ਰਾਜੇ ਭੀ ਹਨ ਭੁੱਖੇ ਜਿਸ ਦੇ, ਤਰਸਨ ਸਭ ਨਰ ਨਾਰੀ !
ਸਾਧੂ ਡਰ ਕੇ ਪਿਛੇ ਹਟਿਆ 'ਨਾ ਬਾਬਾ ! ਵਿਸ ਭਾਰਾ !
'ਮੈਂ ਤਾਂ ਇਸ ਨੂੰ ਹਥ ਨ ਲਾਵਾਂ, ਢਕੋ ਖਾਕ ਪਾ ਸਾਰਾ !
ਇਹ ਕਹਿ ਸਾਧੂ ਚਲਦਾ ਬਣਿਆ, ਤਿੰਨੇ ਸਜਨ ਗੁੜ੍ਹਕੇ !
ਉਛਲਣ, ਕੁੱਦਣ, ਛਾਲਾਂ ਮਾਰਨ, ਖਿੜ ਖਿੜ ਹੱਸੇ ਲੁੜ੍ਹਕੇ:—
'ਵਾਹਵਾ ਕਿਸਮਤ ਨਾਲ ਖ਼ਜ਼ਾਨਾ ਇਤਨਾ ਬੜਾ ਥਿਆਯਾ !
'ਪਿਛਲੇ ਜੁਗ ਦਾ ਪੁੰਨ ਦਾਨ ਕੋਈ ਸਾਡੇ ਅੱਗੇ ਆਯਾ !
ਇਕ ਨੂੰ ਰੋਟੀ ਲੈਣ ਭੇਜਿਆ, ਬੈਠ ਰਹੇ ਦੋ ਰਾਖੀ !
ਸੋਚ ਸੋਚ ਕੇ ਇੱਕ ਯਾਰ ਨੇ ਦੂਜੇ ਨੂੰ ਗੱਲ ਆਖੀ:—

ਕਯੋਂ ਨ ਦੋਵੇਂ ਤੀਜੇ ਤਾਂਈ ਕਤਲ ਇਥੇ ਹੀ ਕਰੀਏ ?
ਦੂਜੇ ਕਿਹਾ 'ਠੀਕ ਹੈ ਅੱਧੋ ਅੱਧ ਘਰੀਂ ਜਾ ਧਰੀਏ !'
ਉਪਰ ਤੀਜੇ ਨੇ ਮਨ ਵਿਚ ਮਿਥ ਕੇ,ਖਾਣੇ ਜ਼ਹਿਰ ਮਿਲਾਯਾ !
ਕੱਲਿਆਂ ਹੀ ਧਨ ਸਾਂਭਨ ਖ਼ਾਤਿਰ,ਜ਼ਹਿਰੀ ਫੰਦਾ ਲਾਇਆ !
ਇਨ੍ਹਾਂ ਦੂਹਾਂ ਕਰ ਕਤਲ ਓਸ ਨੂੰ,ਰਜ ਕੇ ਖਾਣਾ ਖਾਇਆ !
ਤਿੰਨੇ ਮਰੇ ਖਜ਼ਾਨਾ ਓਵੇਂ ਰਿਹਾ ਨਾ ਕਿਸੇ ਉਠਾਯਾ !
ਜਗ ਤੇ ਥਾਂ ਥਾਂ ਲੋਭ-ਜ਼ਹਿਰ ਦਾ ਮਿਲੇ ਨਜ਼ਾਰਾ ਐਸਾ !
'ਸੁਥਰਾ' ਸਭ ਦੁਨੀਆਂ ਤੋਂ ਚੰਗਾ ਪਾਸ ਨ ਰਖੇ ਪੈਸਾ !

# ਸ਼ਾਂਤੀ ਦਾ ਇਮਤਿਹਾਨ

ਮੈਂ ਸੁਣਿਆਂ ਕਿ ਨਗਰ ਅਸਾਡੇ, ਇਕ ਸਾਧੂ ਹੈ ਆਯਾ !
ਮੜ੍ਹੀਆਂ ਲਾਗੇ, ਛਪੜ ਕੰਢੇ, ਡੇਰਾ ਹੈ ਉਸ ਲਾਯਾ !
'ਸ਼ਾਂਤਿ ਸਰੂਪ' ਨਾਮ ਹੈ ਉਸ ਦਾ, ਰੱਖੇ ਪੂਰਨ ਸ਼ਾਂਤੀ !
ਅਤਿ ਗੰਭੀਰ, ਧੀਰ ਤੇ ਨਿੰਮਰ, ਸੀਤਲ ਹੈ ਹਰ ਭਾਂਤੀ !
ਕ੍ਰੋਧ-ਦਮਨ ਦੀ ਸਿੱਖਯਾ ਦੇਵੇ, ਬੋਲੇ ਹੌਲੀ-ਮਿੱਠਾ !
ਸਾਧੂ ਨਹੀਂ ਦੇਵਤਾ ਹੈ ਓਹ, ਸੰਤ ਨਾ ਐਸਾ ਡਿੱਠਾ !
ਭੇਡਾਂ ਚਾਲ ਹਜ਼ਾਰਾਂ ਲੋਕੀ, ਜਾ ਧਨ-ਬਸਤ੍ਰ ਚੜ੍ਹਾਂਦੇ !
ਸਾਧੂ ਜੀ ਹਰ ਹਾਲੱਤ ਸਭ ਨੂੰ, ਸ਼ਾਂਤੁਪਦੇਸ਼ ਸੁਣਾਂਦੇ !
ਮੈਂ ਭੀ ਕਿਹਾ'ਮਨਾ ਚਲ ਦਰਸ਼ਨ ਮਹਾਂ ਪੁਰਖ ਦੇ ਪਾਈਏ !
'ਨਾਲੇ ਉਸਦੀ ਸ਼ਾਂਤਿ-ਨਿਮਰਤਾ ਨੂੰ ਭੀ ਕੁਝ ਅਜ਼ਮਾਈਏ !'
ਲੋਕ ਸੈਂਕੜੇ ਬੈਠੇ ਸਨ, ਮੈਂ ਜਾ 'ਆਦੇਸ' ਉਚਾਰੀ,
'ਮਹਾਰਾਜ ! ਕੀ ਨਾਮ ਆਪਦਾ?'ਹੱਥ ਬੰਨ੍ਹ ਅਰਜ਼ ਗੁਜ਼ਾਰੀ'
ਕਹਿਣ ਲਗੇ'ਗੁਰ ਦਰ ਦਾ ਕੂਕਰ,ਅਪਰਾਧੀ ਅਤਿ ਪਾਪੀ !

ਸੰਗਤ–ਜੋੜੇ ਝਾੜਨ ਵਾਲਾ ਸ਼ਾਂਤਿ–ਸਰੂਪ ਸਰਾਪੀ !
ਕੁਝ ਪਲ ਮਗਰੋਂ ਫਿਰ ਮੈਂ ਪੁਛਿਆ 'ਨਾਮ ਪਵਿੱਤਰ ਥਾਰਾਂ?'
ਬੋਲੇ ਸ਼ਾਂਤਿ ਸਰੂਪ ਆਖਦੇ ਭੁੱਲਣਹਾਰ ਵਿਚਾਰਾ !
ਇਕ ਦੋ ਗੱਲਾਂ ਬਾਅਦ ਫੇਰ ਮੈਂ ਕੀਤੀ ਅਰਜ਼ 'ਸਵਾਮੀ !
ਭੁੱਲ ਗਿਆ ਹੈ ਫੇਰ ਦਾਸ ਨੂੰ ਨਾਮ ਆਪਦਾ ਨਾਮੀ ?'
ਜ਼ਰਾ ਕੁ ਤਲਖ਼ੀ ਨਾਲ ਤੱਕ ਕੇ ਬੋਲੇ 'ਭਗਤ ਪਯਾਰੇ !
'ਸ਼ਾਂਤਿ ਸਰੂਪ' ਨਾਮ ਹੈ ਮੇਰਾ ਦਸਿਆ ਹੈ ਸੌ ਵਾਰੇ !
ਯਾਨੀ ਛੱਡ ਨਿਮ੍ਰਤਾ ਸਾਰੀ, ਖਰ੍ਹਵੇ ਹੋਵਨ ਲੱਗੇ !
ਮੈਂ ਦਿਲ ਦੇ ਵਿਚ ਕਿਹਾ ਹੱਸ ਕੇ, ਦੇਖੋ ਅੱਗੇ ਅੱਗੇ !
ਚੌਥੀ ਵਾਰ ਫੇਰ ਮੈਂ ਪੁਛਿਆ 'ਨਾਮ ਤਾਂ ਫਿਰ ਫੁਰਮਾਓ !
'ਸ਼ਾਂਤਿ ਸਰੂਪ ਸੰਤ ਹਾਂ ਮੈਂ ਜੀ ! ਸਿਰ ਨਾ ਬਹੁਤਾ ਖਾਓ !'
ਪਲ ਪਿੱਛੋਂ ਮੂੰਹ ਪੀਡਾ ਕਰ ਕੇ, ਉਹ ਬਿਨੈ ਉਚਾਰੀ !
'ਸ਼ਾਂਤਿ ਸਰੂਪਯਾਦ ਨਹੀਂ ਰਹਿੰਦਾ?ਮੱਤ ਤਿਰੀ ਕਯੋਂ ਮਾਰੀ !'
ਛੇਵੀਂ ਸੱਤਵੀਂ ਵਾਰ ਜਦੋਂ ਫਿਰ ਪ੍ਰਸ਼ਨ ਉਹੀ ਮੈਂ ਕੀਤਾ !
ਫਿਰ ਤਾਂ ਮਾਨੋ ਲਗ ਗਿਆ ਝਟ ਖੁਸ਼ਕ-ਬਰੂਦ ਪਲੀਤਾ !
ਧੂਣੇ ਚੋਂ ਫੜ ਮੁੱਢੀ ਬਲਦੀ ਮੈਨੂੰ ਮਾਰਨ ਦੌੜੇ !
ਮਣ ਮਣ ਫੱਕੜ ਮੂੰਹ ਚੋਂ ਤੋਲਣ ਨਥਣੇ ਹੋਏ ਚੌੜੇ !
'ਸ਼ਾਂਤੀ, 'ਸ਼ਾਂਤ ਸਰੂਪ ਸੰਤ' ਦੀ ਦੇਖ ਹੱਸੇ ਸਭ ਲੋਕੀ !'
ਵਾਹ ਸੰਤੋ ! ਭਜ ਗਈ ਤਿਹਾਰੀ ਕਿਧਰ ਨਿਮ੍ਰਤਾ ਫੋਕੀ ?
ਓਸੇ ਵਕਤ ਬਰਾਗਨ-ਚਿੱਪੀ, ਅਪਨੀ ਉਨ੍ਹਾਂ ਉਠਾਈ !
ਐਸੇ ਗਏ ਪਿੰਡ ਤੋਂ 'ਸੁਥਰੇ' ਫਿਰ ਨਾ ਸ਼ਕਲ ਦਿਖਾਈ !

# ਜੀਭ

ਬੋਟੀ ਤੋਲਾ ਨਰਮ ਮਾਸ ਦੀ, ਬਣ ਜਾਇ ਤੇਜ ਕਟਾਰੀ ਜੀਭ!
ਲਕੜੀ ਵਾਂਗ ਦਿਲਾਂ ਨੂੰ ਚੀਰੇ, ਬਿਨ ਦੰਦਿਆਂ ਦੇ ਆਰੀ ਜੀਭ!
ਓ ਬੜਬੋਲੇ! ਮੂੰਹ ਭੈੜੇ ਥੀਂ, ਗੱਲ ਤਾਂ ਚੰਗੀ ਕਰਿਆ ਕਰ,
ਚੁਲ੍ਹੇ ਮੂੰਹ ਵਿਚ ਧੁਖਦੀ ਕਖਦੀ, ਦਿੱਸੇ ੋਰੀ ਅੰਗਾਰੀ ਜੀਭ!
ਸਤਿਆਨਾਸ ਨਾ ਹਿੰਦ ਦਾ ਹੁੰਦਾ ਛਿੜ ਕੇ ਕੌਰਵ-ਪਾਂਡੋ ਜੰਗ,
ਜੇ ਦਰੋਪਦੀ ਸਾਂਭੀ ਰਖਦੀ ਮੂੰਹ ਵਿਚ ਤੇਗ-ਦੁਧਾਰੀ ਜੀਭ!
ਯਾ ਅਲਾ, ਨਿਭ ਸਕੇ ਕਿਸ ਤਰ੍ਹਾਂ, ਉਸ ਕਾਫਰ ਸੰਗ ਮੇਰਾ ਪ੍ਰੇਮ,
ਸੂਰਤ ਚੰਗੀ ਭਾਵੇਂ ਉਸ ਦੀ, ਪਰ ਹੈ ਬੜੀ ਨਿਕਾਰੀ ਜੀਭ!
ਮੁਸ਼ਕੀ-ਰੰਗੇ ਪ੍ਰੀਤਮ ਨੂੰ ਮੈਂ ਕਿਹਾ, 'ਬੋਲਿਆ ਕਰ ਮਿੱਠਾ'
ਆਖਣ ਲੱਗਾ 'ਸਲੂਣੇ ਮੂੰਹ ਵਿਚ ਚਾਹੀਏ ਬੜੀ ਕਰਾਰੀ ਜੀਭ!
ਬੜੇ ਬੜੇ ਜੋਧੇ ਜੋ ਡਰਦੇ ਨਹੀਂ ਤੋਪਾਂ ਬਦੂਕਾਂ ਤੋਂ,
ਸਹਿਮ ਜਾਣ, ਜਦ ਵਾਂਗ ਪਟਾਕੇ ਛਡਦੀ ਘਰ ਦੀ ਨਾਰੀ ਜੀਭ!
ਰਬੜੋਂ ਨਰਮ, ਫੁਲਾਂ ਤੋਂ ਹੌਲੀ, ਨਾ ਹੱਡੀ ਨਾ ਪਸਲੀ ਮੂਲ,
ਫਿਰ ਭੀ ਬਣ ਜਾਇ ਤੇਜ਼ ਤੀਰ ਤੋਂ ਤੇ ਪਰਬਤ ਤੋਂ ਭਾਰੀ ਜੀਭ!
ਜੀਭ ਚੜ੍ਹਾਏ ਹਾਥੀ ਉਤੇ, ਜੀਭ ਲਤਾੜੇ ਹਾਥੀ ਪੈਰ,
ਜੀਭ ਸ਼ੱਤਰੂ ਮਿਤ੍ਰ ਬਣਾਵੇ, ਤੋੜੇ ਰਿਸਤੇਦਾਰੀ ਜੀਭ!
ਵਾਂਗ ਮਸੂਕਾਂ, ਵਿਚ ਚੁਬਾਰੇ, ਨੱਚੇ, ਟੱਪੇ, ਭੁੜਕੇ ਖੂਬ,
ਦੰਦਾਂ ਨੂੰ ਹੈ ਚਿਕਾਂ ਸਮਝਦੀ ਤੇ ਬੁਲ੍ਹਾਂ ਨੂੰ ਬਾਰੀ ਜੀਭ!
ਬੱਤੀ ਪਹਿਰੇਦਾਰ ਬਿਠਾਏ ਰੱਬ ਨੇ ਇਸ ਨੂੰ ਕਰ ਕੇ ਕੈਦ,
ਫਿਰ ਭੀ ਮਾਰ ਦੂਰ ਤਕ ਕਰਦੀ ਚੰਡੀ-ਔਗੁਣਹਾਰੀ ਜੀਭ!'
ਬੋਲੇ ਦੀ ਸੀ ਵਹੁਟੀ ਸੁੰਦਰ ਕਹਿਣ ਲਗਾ 'ਹੈ ਡਾਢੀ ਮੌਜ,

ਸ਼ਕਲ ਦੇਖ ਕੇ ਰਜ ਜਾਂਦੇ ਹਾਂ, ਦੁਖ ਦੇਂਦੀ ਨਹੀਂ ਡਾਰੀ ਜੀਭ !'
ਸ਼ੇਰ-ਮੱਥਿਓਂ ਫੱਟ ਮਿਲ ਗਿਆ, ਥੋੜੇ ਦਿਨੀਂ ਕੁਹਾੜੇ ਦਾ,
ਪਰ ਨਾ ਮਿਟਿਆ ਘਾਉ ਰਿਦੇ ਦਾ ਜੋ ਸੀ ਲਾਯਾ ਕਾਰੀ, ਜੀਭ !
ਜਿਉਂ ਰਾਹ ਵਿਚੋਂ ਤਿੱਖਾ ਕੰਡਾ, ਜੜ੍ਹ ਤੋਂ ਹਨ ਸਭ ਪੁਟ ਸੁਟਦੇ,
ਦਿਲ ਕਰਦਾ ਹੈ ਬਦਜ਼ਬਾਨ ਦੀ ਖਿਚ ਸੁਟੀਏ, ਤਿਉਂ ਸਾਰੀ ਜੀਭ !
'ਸੁਥਰਾ' ਕਦੀ ਨ ਬੋਲੇ ਕੁਥਰਾ, ਜੀਭ ਲਗਾਮਾਂ ਕੱਸ ਕੱਸ ਰਖਦਾ,
'ਨਰ-ਦਿਮਾਗ ਦੇ ਤਾਬੇ ਰਖਦਾ ਪਤਬ੍ਰਤਾ ਸਮ ਨਾਰੀ ਜੀਭ !

## ਨਿਰਬਲ ਯਾਰ ਤੇ ਬਲੀ ਯਾਰ

ਇੱਕ ਕੰਜਰੀ ਡਾਢੀ ਆਕੜ ਵਿਚ ਸੀ ਤੁਰਦੀ ਜਾਂਦੀ !
ਅਪਨੇ ਹੁਸਨ ਜਵਾਨੀ, ਗਹਿਣੇ, ਕਪੜੇ ਤੇ ਇਤਰਾਂਦੀ !
ਠੁਮਕ ਠੁਮਕ ਉਹ ਕਦਮ ਉਠਾਵੇ, ਬਾਹਾਂ ਤਾਂਈ ਹਿਲਾਵੇ !
ਮਾਨੋਂ ਧਰਤੋਂ ਦੋ ਗਿੱਠ ਉੱਚੀ ਵਾ ਵਿਚ ਉਡਦੀ ਜਾਵੇ !
ਡਾਢੇ ਸੋਹਣੇ ਕਪੜੇ ਉਸ ਦੇ, ਡਾਢੇ ਸੋਹਣੇ ਗਹਿਣੇ !
ਪੋਡਰ, ਪਾਨ, ਲਵਿੰਡਰ, ਸੁਰਖੀ, ਬਿੰਦੀ ਦੇ ਕਯਾ ਕਹਿਣੇ !
ਇਕ ਅਯਾਸ਼ ਓਸ ਦਾ ਮਿੱਤਰ ਨਾਲ ਨਾਲ ਸੀ ਜਾਂਦਾ !
ਵਫ਼ਾਦਾਰ ਜਿਉਂ ਕੁੱਤਾ ਮਾਲਕ ਪਿੱਛੇ ਪੂਛ ਹਿਲਾਂਦਾ !
ਅੱਗੋਂ ਇਕ ਫ਼ਕੀਰ ਸ਼ਹਿਰ ਦਾ ਚਕਰ ਸਾਰਾ ਲਾ ਕੇ !
ਥਕਿਆ ਟੁਟਿਆ ਆਉਂਦਾ ਸੀ ਕੁਝ ਖਾਣਾ ਮੰਗ ਮੰਗਾ ਕੇ !
ਮਸਤ ਹੋਈ ਤੇ ਹਿਲਦੀ ਜੁਲਦੀ ਕੰਜਰੀ ਦਾ ਵੱਜ ਧੱਕਾ !
ਡੁਲ੍ਹ ਗਈ ਦਾਲ ਫਕੀਰ ਸਾਈਂ ਦੀ, ਰਹਿ ਗਿਆ ਹੱਕਾ ਬੱਕਾ !
ਉਸਦੀਆਂ ਛਿੱਟਾਂ ਕੰਜਰੀ ਦੇ ਭੀ ਕਪੜਿਆਂ ਤੇ ਪਈਆਂ !
ਫੌਰਨ ਉਸਦਾ ਯਾਰ ਉਛਲਿਆ ਲੈ ਗੁੱਸੇ ਵਿਚ ਝਈਆਂ !

ਮੁੱਕਾ ਮਾਰ ਫ਼ਕੀਰ ਸਾਈਂ ਨੂੰ ਉਸ ਨੇ ਭੋਇੰ ਗਿਰਾਯਾ !
ਕਪੜੇ ਬਦਲਨ ਹਿਤ ਕੰਜਰੀ ਨੇ ਬੈਠਕ ਵਲ ਮੂੰਹ ਚਾਯਾ !
ਯਾਰ ਭੀ ਉਸਦਾ ਪਿੱਛੇ ਪਿੱਛੇ ਚੜ੍ਹਨ ਪੌੜੀਆਂ ਲੱਗਾ !
ਸਿਖਰ ਪੌੜੀਓਂ ਪੈਰ ਤਿਲਕਿਆ, ਭੁਲਿਆ ਪਿੱਛਾ ਅੱਗਾ !
ਥੱਲੇ ਡਿੱਗਾ ਗਰਦਨ ਟੁਟੀ, ਮਚ ਗਈ ਹਾਹਾਕਾਰੀ !
ਕੰਜਰੀ ਨੇ ਸਾਈਂ ਨੂੰ 'ਜ਼ਾਲਿਮ' ਕਹਿ ਕੇ ਬੋਲੀ ਮਾਰੀ !
ਸ਼ਾਂਤੀ ਨਾਲ ਫ਼ਕੀਰ ਬੋਲਿਆ 'ਮੈਂ ਤਾਂ ਕੁਝ ਨਹੀਂ ਕੀਤਾ !
'ਏਹ ਤਾਂ ਮਿਰੇ ਯਾਰ ਨੇ ਬਦਲਾ ਤਿਰੇ ਯਾਰ ਤੋਂ ਲੀਤਾ।
'ਤਿਰੇ ਯਾਰ ਨੇ ਤੈਥੋਂ ਚਿੜ ਕੇ, ਮੈਨੂੰ ਮੁੱਕਾ ਲਾਯਾ !
ਮਿਰੇ ਯਾਰ ਨੇ ਮੈਥੋਂ ਚਿੜਕੇ, ਉਸ ਨੂੰ ਮਾਰ ਮੁਕਾਯਾ।
ਤਿਰਾ ਯਾਰ ਸੀ ਨਿਰਬਲ ਬੰਦਾ, ਮਿਰਾ ਯਾਰ ਬਲ ਵਾਲਾ !
'ਸੁਥਰਾ' ਯਾਰ ਗ਼ਰੀਬਾਂ ਦਾ ਹੈ ਈਸ੍ਵਰ ਅੱਲਾ-ਤਾਲਾ।
ਚੀਕਾਂ ਮਾਰ, ਕੰਜਰੀ ਬੋਲੀ, 'ਬਖਸ਼ ਫ਼ਕੀਰਾ ਅੜਿਆ !
ਮੈਂ ਭੀ ਅਜ ਤੋਂ ਹੋਰ ਯਾਰ ਤਜ, ਉਸੇ ਯਾਰ ਨੂੰ ਫੜਿਆ !

## ਪਹਿਲ

ਜਾਨਵਰਾਂ ਦੇ ਹਸਪਤਾਲ ਇਕ ਬੁਧੂ, ਖੋਤਾ ਲਿਆਇਆ !
ਡਾਕਦਾਰ ਨੇ ਦੇਖ ਬਿਮਾਰੀ, ਨੁਸਖਾ ਲਿਖ ਪਕੜਾਇਆ !
ਕਹਿਣ ਲਗਾ 'ਏਹ ਚੀਜ਼ਾਂ ਪੀਹਕੇ ਇਕ ਨਲਕੀ ਵਿਚ ਪਾਈਂ !
'ਨਲਕੀ ਇਸ ਦੀ ਨਾਸ ਵਿਚ ਰਖ, ਫੂਕ ਜ਼ੋਰ ਦੀ ਲਾਈਂ !
ਏਹ ਨਸਵਾਰ ਨਾਸ ਦੀ ਰਾਹੀਂ, ਜਦੋਂ ਮਗਜ਼ ਵਿਚ ਜਾਊ !
'ਤੇਰੇ ਇਸ ਖੋਤੇ ਨੂੰ, ਅਰਬੀ ਘੋੜੇ ਵਾਂਗ ਬਣਾਊ !
ਕੁਝ ਚਿਰ ਮਗਰੋਂ ਖਊਂ ਖਊਂ ਕਰਦਾ, ਬੁਧੂ ਮੁੜ ਕੇ ਆਯਾ।

ਬਿੱਜੂ ਵਾਂਗੂ ਬੁਰਾ ਓਸ ਨੇ, ਹੈਸੀ ਮੂਹ ਬਣਾਯਾ!
ਡਾਕਦਾਰ ਨੇ ਸੋਚਿਆ, ਹੋਸੀ ਗਧੇ ਦੁਲੱਤੀ ਲਾਈ!
ਹਾਸਾ ਰੋਕ ਪੁਛਿਆ 'ਬੁਧੂ' ਏਹ ਕੀ ਸ਼ਕਲ ਬਣਾਈ?
ਕਹਿਣ ਲਗਾ ਹਟਕੋਰੇ ਲੈ ਕੇ, ਮੈਂ ਚੀਜ਼ਾਂ ਸਭ ਲਈਆਂ!
ਪੀਸ ਪੂਸ ਕੇ ਛਾਣ ਛੂਣ ਕੇ, ਜਦੋਂ ਟਿਚਨ ਹੋ ਗਈਆਂ!
'ਨਲਕੀ ਵਿੱਚ ਪਾ, ਨਲਕੀ ਉਸ ਦੇ ਨਥਨੇ ਵਿਚ ਟਿਕਾਈ!
'ਦੂਜੀ ਤਰਫੋਂ ਫੂਕ ਲਾਣ ਹਿਤ, ਮੈਂ ਨਲਕੀ ਮੂਹ ਪਾਈ!
ਮੇਰੀ ਫੂਕੋਂ ਪਹਿਲੇ ਹੀ ਚਾ, ਫੂਕ ਗਧੇ ਨੇ ਮਾਰੀ!
'ਮੇਰੇ ਗਲ ਦੇ ਅੰਦਰ ਧਸ ਗਈ, ਝੱਟ ਦਵਾਈ ਸਾਰੀ!
'ਅੱਲਾ ਬਖ਼ਸ਼ੇ, ਫੂਕ ਓਸ ਦੀ ਵਾਂਗ ਹਨੇਰੀ ਆਈ!
'ਨਲਕੀ ਭੀ ਲੰਘ ਜਾਣੀ ਸੀ, ਮੈਂ ਫੜ ਕੇ ਮਸਾਂ ਬਚਾਈ!
ਉਸ ਦੀ ਸੁਣ ਕੇ ਗੱਲ ਡਾਕਟਰ ਹੱਸ ਹੱਸ ਦੂਹਰਾ ਹੋਯਾ!
ਬੁਧੂ ਉਸ ਨੂੰ ਵੇਖ ਹਸਦਿਆਂ, ਦੂਣਾ ਚੌਣਾ ਰੋਯਾ!
ਹਸਦੇ ਰੋਂਦੇ ਦੇਖ ਦੋਹਾਂ ਨੂੰ, 'ਸੁਥਰਾ' ਭੀ ਮੁਸਕਾਇਆ:—
ਸੁਣ ਓ ਬੁਧੂ ਇਸ ਜਗਨੇ ਹੈ, 'ਪਹਿਲ' ਤਾਈਂ ਵਡਿਆਇਆ!
'ਜਿਦ੍ਹੀ ਫੂਕ ਵਜ ਜਾਵੇ ਪਹਿਲਾਂ, ਜਿੱਤ ਓਸ ਦੀ ਕਹਿੰਦੇ!
'ਤੇਰੇ ਜਿਹੇ ਸੁਸਤ ਪਿਛ-ਰਹਿਣੇ, ਰੂੰ ਰੂੰ ਕਰਦੇ ਰਹਿੰਦੇ!

★

# ਦੋਹੀਂ ਹੱਥੀਂ ਲੱਡੂ

ਹਜ਼ਰਤ ਅਲੀ ਪਾਸ ਇਕ ਮੂਰਖ ਬਹਿਸ ਕਰਨ ਹਿਤ ਆਇਆ
ਕਹਿਣ ਲੱਗਾ 'ਰੱਬ ਚੀਜ਼ ਨਾ ਕੋਈ, ਲੋਕਾਂ ਮੁਫਤ ਧੁਮਾਇਆ
'ਪਾਣੀ, ਪੌਣ, ਅੱਗ ਤੇ ਮਿੱਟੀ ਰਲ ਬੰਦਾ ਬਣ ਜਾਵੇ
ਚੂਨਾ, ਕਥਾ, ਪਾਨ ਜਿਵੇਂ ਰਲ, ਆਪੇ ਸੁਰਖ਼ੀ ਆਵੇ
'ਕਣਕ ਕਣਕ ਤੋਂ ਪੈਦਾ ਹੁੰਦੀ ਜੌਂ ਤੋਂ ਜੌ ਹਨ ਉਗਦੇ
'ਸ਼ੇਰ ਸ਼ੇਰ ਤੋਂ, ਗਊ ਗਊ ਤੋਂ ਜੰਮ ਕੇ ਖਾਂਦੇ, ਚੁਗਦੇ
'ਸਤ ਪੌਦੀਨਾ, ਸਤ ਅਜਵਾਇਣ, ਮੁਸ਼ਕ-ਕਾਫੂਰ ਮਿਲਾਵੋ
'ਅਪਨੇ ਆਪ ਤੇਲ ਬਣ ਜਾਸੀ, ਰੱਬ ਧਯਾਵੋ ਨ ਧਯਾਵੋ
'ਖ਼ਾਸ ਖ਼ਾਸ ਕੁਝ ਚੀਜ਼ਾਂ ਮਿਲ ਕੇ ਖ਼ਾਸ ਚੀਜ਼ ਬਣ ਜਾਂਦੀ
'ਇਸਵਿਚ ਰੱਬ ਦੀ ਹਿਕਮਤ ਕੀ ਹੈ ਦੁਨੀਆਂਕਿਉਂ ਚਿਰਲਾਂਦੀ?
'ਬਾਰਸ਼ ਪਿਆਂ ਖੁੰਬ ਖੁਦ ਫੁਟ ਕੇ, ਖੁਦ ਹੀ ਸੁਕ ਸੜ ਜਾਵੇ
'ਇਸੇ ਤਰ੍ਹਾਂ ਬੰਦਾ ਜੱਗ ਜੰਮੇ, ਕੁਝ ਚਿਰ ਪਾ ਮਰ ਜਾਵੇ
ਨਾ ਕੋਈ ਅੱਲਾ, ਨਾ ਕੋਈ ਕਯਾਮਤ, ਸਜ਼ਾ ਜਜ਼ਾ, ਨਾ ਲੇਖੇ
'ਨਾ ਬਹਿਸ਼ਤ, ਨਾ ਦੋਜ਼ਖ਼ ਕੋਈ, ਅਜ ਤਕ ਕਿਸੇ ਨੇ ਦੇਖੇ
'ਪੀਰਾਂ ਫ਼ਕਰਾਂ ਐਵੇਂ ਰੱਬ ਦਾ ਦੁਨੀਆਂ ਨੂੰ ਡਰ ਪਾਯਾ
'ਦੱਸੋ ਅਜ ਤਕ ਕਿਸੇ ਪੁਰਸ਼ ਨੂੰ ਰੱਬ ਨਜ਼ਰ ਹੈ ਆਯਾ ?
'ਫਿਰ ਕਯੋਂ ਅਸੀਂ ਹਰੇਕ ਕੰਮ ਵਿਚ ਖਯਾਲੀ ਰੱਬ ਤੋਂ ਡਰੀਏ ?
'ਕਯੋਂ ਨਾ ਬਣੇ ਨਾਸਤਿਕ ਰਹੀਏ ? ਦਿਲ ਚਾਹੇ ਸੋ ਕਰੀਏ ?
ਹਜ਼ਰਤ ਅਲੀ ਨੈਣ ਭਰ ਬੋਲੇ 'ਰੱਬ ਉੱਚਾ ਹੈ ਖਲਾਯੋਂ
'ਉਸ ਉੱਚੇ ਦੀ ਗਲ ਉਸ ਦੱਸੀ ਜੋ ਆਯਾ ਉਸ ਨਾਲੋਂ
'ਘਰ ਦੀ ਉਤਲੀ ਮੰਜ਼ਲ ਦਾ ਜੇ ਚਾਹੀਏ ਪਤਾ ਲਗਾਈਏ
'ਯਾ ਕੋਈ ਉਪਰੋਂ ਆ ਕੇ ਦੱਸੇ, ਯਾ ਖੁਦ ਉਪਰ ਜਾਈਏ

ਮੈਂ ਕਹਿੰਦਾ ਹਾਂ ਉਤਲੀ ਮੰਜ਼ਲ ਬੇਸ਼ਕ ਰੱਬ ਹੈ ਭਾਈ!
'ਤੂੰ ਕਹਿੰਦਾ ਹੈਂ, ਪੀਰ ਪਗੰਬਰਾਂ ਐਵੇਂ ਖੱਪ ਉਡਾਈ!
'ਜਦੋਂ ਮਰਾਂਗੇ, ਜੇ ਰੱਬ ਹੋਇਆ, ਅਸੀਂ ਬਚੇ ਤੂੰ ਮੋਇਆ!
'ਜੇ ਨਾ ਹੋਇਆ, ਦੋਵੇਂ ਯਕਸਾਂ, ਮੇਰਾ ਹਰਜ ਕੀ ਹੋਇਆ?
'ਸੁਥਰੇ' ਕਿਹਾ 'ਧੰਨ ਹੋ ਹਜ਼ਰਤ ! ਸ਼ੰਕਾ ਖ਼ੂਬ ਮਿਟਾਈ!
ਲੱਡੂ ਦੋਨੋਂ ਹੱਥ ਰੱਖਣ ਦੀ, ਸੋਹਣੀ ਜਾਚ ਸਿਖਾਈ!

# ਪੜ੍ਹੇ-ਅਨਪੜ੍ਹੇ ਦੀ ਪਛਾਣ

ਇਕ ਪੜ੍ਹੇ ਹੋਏ ਨੇ ਅਨਪੜ੍ਹ ਨੂੰ ਬੋਲੀ ਦੀ ਗੋਲੀ ਲਾ ਦਿੱਤੀ:–
'ਓ ਅਨਪੜ੍ਹ ਡੰਗਰ ਕਿਉਂ ਜੰਮਿਓਂ ? ਬੇਫੈਦਾ ਉਮਰ ਗੁਆ ਦਿੱਤੀ
ਬੇ-ਇਲਮ ਆਦਮੀ ਅੰਨ੍ਹਾਂ ਹੈ, ਕੁਝ ਦੇਖ ਸਮਝ ਨਾ ਸਕਦਾ ਹੈ
'ਮਹਿਫਲ ਵਿਚ ਜਾਣਾ ਮਿਲੇ ਕਦੀ ਤਾਂ ਉੱਲੂ ਵਾਂਙੂ ਤਕਦਾ ਹੈ!
ਗੁੰਗਿਆਂ ਸਮ ਕਾਰੀ ਬੋਲਣ ਤੋਂ, ਜੇ ਬੋਲੇ ਤਾਂ ਕੈ ਕਰਦਾ ਹੈ,
'ਨਾ ਅਕਲ ਸ਼ਊਰ ਤਮੀਜ਼ ਕੋਈ, ਪੜ੍ਹਿਆਂ ਦਾ ਪਾਣੀ ਭਰਦਾ ਹੈ
'ਬੇ-ਇਲਮੀ ਸਭ ਤੋਂ ਜੂਨ ਬੁਰੀ, ਖੋਤਾ ਵੀ ਇਸ ਤੇ ਹਸਦਾ ਹੈ
'ਓ ਬੇਵਕੂਫ! ਬਿਨ ਇਲਮੋਂ ਤਾਂ, ਰੱਬ ਭੀ ਨਾ ਦਿਲ ਵਿਚ ਵਸਦਾ ਹੈ!
ਅਨਪੜ੍ਹ ਨੇ ਧੀਰਜ ਨਾਲ ਕਿਹਾ, ਹੈ ਸ਼ੁਕਰ ਨਹੀਂ ਮੈਂ ਪੜ੍ਹਿਆ ਹਾਂ
'ਨਾਂ ਵਾਂਗ ਤੁਹਾਡੇ ਕੜ੍ਹਿਆ ਹਾਂ, ਨਾ ਮਾਣ ਮੁਨਾਰੇ ਚੜ੍ਹਿਆ ਹਾਂ
ਜੋ ਵਿਦਿਆ ਏਹੋ ਗਾਲ੍ਹਾਂ ਨੇ, ਜੋ ਤੁਸਾਂ ਮੁਖੋਂ ਫੁਰਮਾਈਆਂ ਨੇ
'ਤਾਂ ਮੈਨੂੰ ਬਖਸ਼ੇ ਰੱਬ ਇਸ ਤੋਂ, ਮੇਰੀਆਂ ਹਥ ਜੋੜ ਦੁਹਾਈਆਂ ਨੇ
ਮੈਂ ਬੇਸ਼ਕ ਪੜ੍ਹਨੋਂ ਸੱਖਣਾ ਹਾਂ, ਪਰ ਕਥਾ ਕੀਰਤਨ ਸੁਣਿਆ ਹੈ
'ਨੇਕਾਂ ਦੀ ਸੰਗਤ-ਸਿਖਿਆ ਦਾ ਕੁਝ ਭੋਰਾ ਚੋਰਾ ਚੁਣਿਆ ਹੈ
ਕਹਿੰਦੇ ਨੇ ਪੜ੍ਹਿਆ ਮੂਰਖ ਹੈ ਜੋ ਲਬ ਲੋਭ ਹੰਕਾਰ ਕਰੇ

ਤੇ ਸਯਾਨਾ ਓਹ, ਜੋ ਪੜ੍ਹ ਵਿਦਿਆ, ਵੀਚਾਰ ਕਰੇ ਉਪਕਾਰ ਕਰੇ
'ਕੋਈ ਪੜ੍ਹ ਪੜ੍ਹ ਗੱਡੀਆਂ ਲੱਦ ਲਵੇ,ਪੜ੍ਹ ਪੜ੍ਹ ਸਭ ਉਮਰਾ ਗਾਲ ਲਵੇ
'ਦੁਨੀਆਂ ਦੀਆਂ ਕੁਲ ਕਿਤਾਬਾਂ ਨੂੰ, ਲਾ ਘੋਟੇ, ਸਿਰ ਵਿਚ ਡਾਲ ਲਵੇ
'ਪਰ ਦਿਲ ਤੇ ਅਸਰ ਨ ਜੇ ਹੋਵੇ, ਕੀ ਉਸ ਦੇ ਇਲਮੋਂ ਸਰਦਾ ਹੈ ?
'ਓਹ ਕੀੜਾ ਹੈ, ਜੋ ਗ੍ਰੰਥਾਂ ਨੂੰ, ਪਿਆ ਕੁਤਰ ਕੁਤਰ ਕੇ ਧਰਦਾ ਹੈ
'ਤੇ ਰੱਬ ਦੀ ਗੱਲ ਜੋ ਆਖੀ ਜੇ, ਚਤੁਰਾਈਓਂ ਨਾ ਹਥ ਔਂਦਾ ਹੈ
'ਪੜ੍ਹਿਆ ਅਨਪੜ੍ਹਿਆ ਹਰ ਕੋਈ, ਜੋ ਧਯੋਂਦਾ ਹੈ ਸੋ ਪੌਂਦਾ ਹੈ
ਮਤਲਬ ਕੀ ? ਅਨਪੜ੍ਹ ਪੜ੍ਹੇ ਹੋਏ ਜੀਭੋਂ ਪਹਿਚਾਣੇ ਜਾਂਦੇ ਨੇ
ਜਯੋਂ, ਧੂਤੂ-ਬੇਲਾ ਦੂਰੋਂ ਹੀ, ਇਕ ਸੁਰੋਂ ਸਿਆਣੇ ਜਾਂਦੇ ਨੇ
'ਜੋ 'ਆਲਿਮ' ਹੈ ਤੇ 'ਆਲਿਮ' ਭੀ ਓਹ ਬੇਸ਼ਕ ਸਾਥੋਂ 'ਸੁਥਰਾ' ਹੈ
'ਪਰ ਪੜ੍ਹ ਪੜ੍ਹ ਕੇ ਜੋ ਕੜ੍ਹਿਆ ਹੈ, ਉਹ ਅਨਪੜ੍ਹ ਤੋਂ ਵੀ ਕੁਥਰਾ ਹੈ!'

## ਮੁਫਤ ਦੀਆਂ ਰੋਟੀਆਂ

ਨਯਾਜ਼ ਯਾਰਵੀਂ ਦੀਆਂ ਰੋਟੀਆਂ ਢੇਰ ਮੁੱਲਾਂ ਨੂੰ ਆਈਆਂ
ਵਾਂਗ ਪਾਥੀਆਂ ਬਾਹਰ ਮਸੀਤੋਂ, ਧੁਪੇ ਸੁਕਣੇ ਪਾਈਆਂ
'ਕਿੰਨੇ ਪੈਸੇ ਮਿਲਸਨ ?' ਮੁੱਲਾਂ ਪਾਸ ਖਲੋਤਾ ਸੋਚੇ
'ਰੱਬਾ ! ਹਰ ਕੋਈ ਦਏ ਨਿਆਜ਼ਾਂ' ਦਿਲ ਵਿਚ ਏਹੋ ਲੋਚੇ
ਇਕ ਧੋਬੀ ਦਾ ਬਲਦ ਲੰਘਿਆ, ਨਜ਼ਰ ਰੋਟੀਆਂ ਪਈਆਂ
ਬੁਰਕ ਮਾਲਕੇ ਉਸਨੇ ਇਕ ਦਮ, ਝਟ ਇਕ ਦੋ ਚੱਬ ਲਈਆਂ
ਮੁੱਲਾਂ-ਅੱਖੀਂ ਖ਼ੂਨ ਉਤਰਿਆ, ਕੱਸ ਕੱਸ ਡੰਡੇ ਲਾਏ
ਧੋਬੀ ਨੂੰ ਵੀ ਨਾਲ ਤਬੱਰੇ ਅਰਬੀ ਵਿੱਚ ਸੁਣਾਏ
ਧੋਬੀ ਭੁੱਬੀਂ ਰੋਣ ਲਗ ਪਿਆ, ਲੋਕ ਹੋਏ ਆ ਕੱਠੇ
ਮੁੱਲਾਂ ਦੰਦ ਕਰੀਚੇ, ਆਖ਼ੇ 'ਓ ਉੱਲੂ ਕੇ ਪੱਠੇ

'ਮਿਰੀ ਰੋਟੀਆਂ ਜ਼ਾਇਆ ਕਰ ਕੇ, ਊਪਰ ਸੇ ਹੈ ਰੋਤਾ
'ਇਕ ਦੋ ਛੜੀਆਂ ਲਗਨੇ ਸੇ ਹੈ ਕਿਆ ਬੈਲ ਕੋ ਹੋਤਾ
ਕਿਹਾ ਧੋਬੀ ਨੇ 'ਮੁੱਲਾਂ ਜੀ, ਮੈਂ ਇਸ ਦੀ ਮਾਰੋਂ ਨਹੀਂ ਰੋਯਾ
'ਮੇਰਾ ਤਾਂ ਨੁਕਸਾਨ ਹੋਰ ਇੱਕ ਬਹੁਤ ਵਡਾ ਹੈ ਹੋਯਾ
'ਮੁਫ਼ਤ ਦੀਆਂ ਜੋ ਤੇਰੀਆਂ ਮੰਨੀਆਂ, ਬਲਦ ਮੇਰੇ ਖਾ ਲਈਆਂ
'ਬੂੰਦਾਂ ਪਾਰੇ-ਜ਼ਹਿਰ ਦੀਆਂ ਹਨ ਉਸ ਦੇ ਅੰਦਰ ਗਈਆਂ
'ਤਿਰੇ ਵਾਂਗ ਹੀ ਬਲਦ ਮੇਰਾ ਭੀ ਹੁਣ ਹੋ ਜਾਊ ਨਿਕੰਮਾਂ
'ਲੁਟਿਆ ਗਿਆ, ਅੱਜ ਮੈਂ ਹਾਇ! ਬਹੁੜੀਂ ਮੇਰੀ ਅੰਮਾਂ!'
ਮੁੱਲਾਂ ਹੋਇਆ ਅਤਿ ਸ਼ਰਮਿੰਦਾ, ਲੋਕੀਂ ਖਿੜ ਖਿੜ ਹੱਸੇ
ਪਰ ਧੋਬੀ ਦੇ ਲਫ਼ਜ਼ ਕੀਮਤੀ 'ਸੁਥਰੇ' ਦੇ ਦਿਲ ਵੱਸੇ
'ਪੂਜਾ ਦਾ ਧਨ' ਦਸਵੇਂ ਗੁਰ ਨੇ ਹੈਸੀ ਤਦੇ ਰੁੜ੍ਹਾਯਾ
ਉਸ 'ਪਾਰੇ' ਤੋਂ ਆਪਨੇ ਸਿੱਖਾਂ ਬੀਰਾਂ ਤਾਈਂ ਬਚਾਯਾ
'ਆਬਿਹਯਾਤ' ਵਾਂਗ ਹੈ ਜਗ ਤੇ ਮਿਹਨਤ-ਕਿਰਤ-ਕਮਾਈ
'ਪੂਜਾ ਅਤੇ ਮੁਫ਼ਤ ਦੀ ਰੋਟੀ' ਜ਼ਹਿਰ–ਹਲਾਹਲ ਭਾਈ!

## ਖੂਹ ਦੇ ਆਸ਼ਕ

ਇਕ ਆਦਮੀ ਖ਼ੂਹ ਤੇ ਆਇਆ ਲੈ ਕੇ ਅਪਨਾ ਡੋਲ
ਪਿਆਸ ਨਾਲ ਘਬਰਾਇਆ, ਪੁੱਜਾ ਭਜ ਕੇ ਭੌਣੀ ਕੋਲ!
ਤਿਲਕ ਧਾਰੀਆ ਇਕ ਸੀ ਨੇੜੇ, ਉਸ ਫ਼ੜ ਲੀਤੀ ਡਾਂਗ
'ਉਤਰ ਅਛੂਤਾ ਇਸ ਕੂਏਂ ਤੋਂ ਮੂੰਹੋਂ ਮਾਰੀ ਚਾਂਗ!
ਦਿੱਤਾ ਕੜਕ ਉਸ ਨੇ ਉੱਤਰ 'ਖ਼ਬਰਦਾਰ, ਮੂੰਹ ਰੋਕ!
'ਨਿਕਲ ਜਾਣਗੇ ਦੰਦ, ਜੇ ਮੈਂ ਇਕ ਥਪੜ ਦਿਤਾ ਠੋਕ!
'ਖੰਨਾ–ਖਤਰੀ ਮੈਂ ਲਾਹੌਰੀਆ, ਤੂੰ ਕਿਉਂ ਕਿਹਾ ਅਛੂਤ?

ਹੱਥ ਜੋੜ ਕੇ ਮੰਗ ਮੁਆਫੀ ਵਰਨਾ ਫੇਰੂੰ ਜੂਤ !'
ਤਿਲਕਧਾਰੀਏ ਨੇ ਹਥ ਜੋੜੇ: ਲਾਲਾ ਜੀ ਰਮ ਰਾਮ !
ਖਿਮਾਂ ਕਰੋ ਮੈਂ ਪ੍ਰੋਹਤ ਤੁਹਾਡਾ, ਹਾਂ ਗੁਲਾਮ ਬਿਨ ਦਾਮ !
'ਕ੍ਰਿਸ਼ਨ ਰੰਗ ਮੈਂ ਦੇਖ ਆਪ ਦਾ, ਕੀਤਾ ਸੀ ਸੰਦੇਹ !
'ਅਜ ਕਲ ਫਿਰਨ ਅਛੂਤ ਆਕੜੇ ਭੁਲ ਦਾ ਕਾਰਨ ਏਹ !
ਲਾਲਾ ਜੀ ਨੂੰ ਗਿਆਨ ਹੋ ਗਿਆ-'ਸੁਣ ਪੰਡਤ ਨਾਦਾਨ !
'ਊਚ-ਨੀਚ ਦੀ ਤਦ ਤਾਂ ਪੱਕੀ ਹੋਈ ਨ ਕੋ ਪਹਿਚਾਨ ?
'ਜੇ ਮੈਂ ਨੀਵੀਂ ਜਾਤੋਂ ਹੁੰਦਾ, ਫ਼ਰਕ ਤਦੋਂ ਸੀ ਕੀਹ ?
ਭਰਮ ਫਸੇ ਹੀ ਤੁਸਾਂ, ਠੋਕ ਸਨ ਦੇਣੇ ਡੰਡੇ ਵੀਹ !
ਓਹੋ ਮੈਂ ਹਾਂ, ਓਹੋ ਡੋਲ ਹੈ, ਓਹੋ ਲੱਜ, ਓਹ ਖੂਹ !
'ਜੇ ਮੈਂ ਹੁੰਦਾ ਨੀਵੀਂ ਜਾਤੋਂ, ਤੂੰ ਲੈਣਾ ਸੀ ਧੂਹ !
ਲੱਖ ਲਾਨ੍ਹਤ ਇਸ ਮੂਰਖਤਾ ਤੇ, ਫੜ ਬੇ-ਮਤਲਬ ਖ਼ਿਆਲ !
'ਅਪਨੇ ਕ੍ਰੋੜਾਂ ਵੀਰਾਂ ਉੱਤ, ਜ਼ੁਲਮ ਕਰੋ ਬਲ ਨਾਲ !
'ਉਸੇ ਪੌਣ ਵਿਚ ਸਾਹ ਉਹ ਲੈਂਦੇ ਉਸੇ ਨਦੀ ਵਿਚ ਨ੍ਹਾਣ !
'ਜੇ ਉਹ ਭਿਟੀਆਂ ਜਾਵਣ ਨਾਹੀਂ, ਖੂਹ ਕਿਉਂ ਭਿੱਟੇ ਜਾਣ !
'ਰੱਬ ਦਾ ਜਲ ਤੇ ਰੱਬ ਦੀ ਧਰਤੀ, ਤੁਸੀਂ ਕੌਣ ਜਮਦੂਤ ?
'ਬੰਦੇ ਉਦ੍ਹੇ ਤਿਹਾਏ ਮਾਰੇ, ਕਹਿ ਕੇ ਨੀਚ-ਅਛੂਤ !
'ਕੁੱਤੇ ਚੜ੍ਹ ਕੇ ਖੂਹਾਂ ਉੱਤੇ, ਗੰਦ ਖਿਲਾਰਨ ਨਿੱਤ !
'ਪਰ ਜੇ ਕਾਲਾ ਬੰਦਾ ਵੇਖੋ, ਸੜੇ ਤੁਹਾਡਾ ਚਿੱਤ !
ਜੇ ਹੋ ਐਡੇ ਆਸ਼ਕ ਖੂਹ ਦੇ, ਖੂਹ ਹਿਤ ਤੜਫੇ ਰੂਹ !
'ਤਦ 'ਸੁਥਰੇ' ਦੀ ਗੱਲ ਮੰਨ ਲੌ, ਡੁੱਬ ਮਰੋ ਵਿਚ ਖੂਹ ।

# ਸੁਆਣੀ ਦਾ ਸੱਤਿਆਗ੍ਰਹਿ

ਇਕ ਰਿਆਸਤ ਦੇ ਰਾਜੇ ਨੂੰ ਪੈ ਗਈ ਐਸੀ ਵਾਦੀ !
ਅੱਠੇ ਪਹਿਰ ਸ਼ਰਾਬ ਪੀਣ ਦਾ ਹੋ ਗਿਆ ਭਾਰਾ ਆਦੀ !
ਉਠਦਾ ਬਹਿੰਦਾ ਤੁਰਦਾ ਫਿਰਦਾ ਗਟਗਟ ਪੈੱਗ ਉੜਾਵੇ !
ਚੰਗੇ ਭਲੇ ਰਾਜਿਓਂ ਦਿਨ ਦਿਨ ਬਿੱਜੂ ਬਣਦਾ ਜਾਵੇ !
ਰਾਜ ਕਾਜ ਵਲ ਧਿਆਨ ਨ ਕੋਈ ਨਾ ਸੁਧ ਬੁਧ ਧਨ ਮਨ ਦੀ !
ਲੱਗੀ ਹੋਣ ਤਬਾਹੀ ਦਿਨ ਦਿਨ ਮਾਨ, ਸਿਹਤ, ਸੁਖ ਤਨ ਦੀ !
ਉੱਡਿਆ ਰੋਬ-ਦਾਬ ਸ਼ਾਹਾਨਾ, ਗੜਬੜ ਸਭ ਥਾਂ ਫੈਲੀ !
ਜ਼ਿਮੀਂਦਾਰ ਦੀ ਗ਼ਫ਼ਲਤ ਤੋਂ ਜਿਉਂ ਉੱਜੜ ਜਾਂਦੀ ਪੈਲੀ !
ਵੈਦ, ਹਕੀਮ, ਵਜ਼ੀਰ, ਡਾਕਟਰ, ਬਿਨਤੀ ਕਰ ਕਰ ਥੱਕੇ !
ਰਾਜਾ ਮਦਰਾ ਮੁਖੋਂ ਨਾ ਲਾਹੇ, ਸਭ ਨੂੰ ਮਾਰੇ ਧੱਕੇ !
ਰਾਣੀ ਨੇ ਏ ਹਾਲਤ ਦੇਖੀ, ਜੋਸ਼ ਰਿਦੇ ਵਿਚ ਆਇਆ !
ਮੋੜਨ ਹੇਤ ਪਤੀ ਦੀ ਪਤ ਨੂੰ, ਮਨ ਵਿਚ ਮਤਾ ਪਕਾਇਆ !
ਹੱਥ ਜੋੜ ਕੇ ਤਰਲੇ ਕੀਤੇ, ਅੱਗੋਂ ਝਿੜਕਾਂ ਪਈਆਂ !
ਹੋਰ ਵਿਓਂਤਾਂ ਬਹੁਤ ਕੀਤੀਆਂ, ਸਭ ਹੀ ਬਿਰਥਾ ਗਈਆਂ !
ਆਖਿਰ ਦ੍ਰਿੜ੍ਹਤਾ ਕਰਕੇ ਉਸ ਨੇ ਛੱਡੀ ਰੋਟੀ ਖਾਣੀ !
'ਰਾਜਾ ਜੀ, ਯਾ ਮਦਰਾ ਰਖ ਲੋ, ਯਾ ਰਖ ਲੋ ਨਿਜ ਰਾਣੀ !
ਇਕ ਦਿਨ ਲੰਘਿਆ ਦੋ ਦਿਨ ਲੰਘੇ, ਰਾਣੀ ਫ਼ਾਕਾ ਕਟਿਆ !
ਰਾਜੇ ਦੇ ਫਿਰ ਸਿਰ ਤੋਂ ਕੁਝ ਕੁਝ ਜ਼ੋਰ ਡੈਣ ਦਾ ਘਟਿਆ !
ਤੀਜੇ ਦਿਨ ਭੀ ਜਦ ਰਾਣੀ ਨੇ ਰੋਟੀ ਮੂਲ ਨ ਖਾਧੀ !
ਰਾਜਾ ਲਗ ਪਿਆ ਥਰਬਰ ਕੰਬਣ, ਜਿਉਂ ਭਾਰਾ ਅਪਰਾਧੀ !
ਹੱਥ ਜੋੜ ਕੇ ਮਾਫ਼ੀ ਮੰਗੀ, ਬੋਤਲ ਦੂਰ ਸੁਟਾਈ !

ਮੁੜ ਨਾ ਕਦੀ ਸ਼ਰਾਬ ਪੀਣ ਦੀ ਲਖ ਲਖ ਕਸਮ ਉਠਾਈ !
ਬਚ ਗਿਆ ਰਾਜਾ, ਬਚ ਗਈ ਪਰਜਾ, ਬਚਿਆ ਰਾਜ-ਘਰਾਣਾ !
'ਧੰਨ ਧੰਨ' ਰਾਣੀ ਨੂੰ ਆਖੇ, ਹਰ ਕੋਈ ਨੇਕ ਸਿਆਣਾ !
'ਸੁਥਰੇ' ਨੂੰ ਸੁਣ ਸੋਚਾਂ ਸੁਝੀਆਂ, ਜੇ ਔਰਤ ਡਟ ਜਾਵੇ !
ਸਭ ਟੱਬਰ ਦੇ ਔਗੁਣ ਕੱਢ ਕੇ, ਘਰ ਨੂੰ ਸੁਰਗ ਬਣਾਵੇ !

## ਬਾਪ ਦਾ ਮੰਤਰ

ਇੱਕ ਆਦਮੀ ਨਦੀ ਕਿਨਾਰੇ ਰੋਜ਼ ਭਜਨ ਸੀ ਕਰਦਾ
ਜਿਉਂ ਕੋਈ ਵਡਾ ਜੁਗੀਸ਼ਰ ਰਬ ਦੇ ਦਰਸ਼ਨ ਹਿਤ ਹੋ ਮਰਦਾ
ਇਕ ਦਿਨ ਮੈਨੂੰ ਸੋਚ ਫੁਰੀ ਕਿ ਨੇੜੇ ਇਸ ਦੇ ਜਾਈਏ
'ਕਿਸ ਮੰਤਰ ਦਾ ਜਾਪ ਕਰੇ ਏ ? ਇਸ ਦਾ ਪਤਾ ਲਗਾਈਏ
ਖਿਸਕ ਖਿਸਕ ਕੇ ਨੇੜੇ ਢੁਕ ਕੇ, ਸੁਣਿਆ ਏਹ ਕੁਝ ਜਪਦਾ :—
'ਰੱਬਾ ! ਮੈਥੋਂ ਦੂਰ ਰਖੀਂ ਤੂੰ ਰੋਗ, ਬੁਢੇਪਾ ਅਪਦਾ
'ਤਾਕਿ ਆਪਣੇ ਬੱਚਿਆਂ ਹਿਤ ਮੈਂ ਰਹਾਂ ਕਮਾਈ ਕਰਦਾ
'ਬੋਝ ਉਠਾ ਸੱਕਾਂ ਨਿਤ ਹਸ ਹਸ, ਘਰ ਵਾਲੀ ਤੇ ਘਰ ਦਾ
'ਐਸਾ ਤਕੜਾ ਰਖ ਤੂੰ ਮੈਨੂੰ ਮੇਹਨਤ ਤੋਂ ਨਾ ਥੱਕਾਂ
'ਭੁਖ, ਤੇਹ, ਨੀਂਦ ਨ ਆਵੇ ਨੇੜੇ, ਨਾ ਕੰਮ ਕਰਦਾ ਅੱਕਾਂ
'ਬੈਲ ਵਾਂਗ ਜਗ-ਖੂਹ ਨੂੰ ਗੇੜਾਂ, ਘੋੜੇ ਵਾਂਗੂ ਦੌੜਾਂ
'ਊਠ-ਗਧੇ ਸਮ ਭਾਰ ਚੁੱਕ ਕੇ ਝੱਲਾਂ ਔੜਾਂ-ਸੌੜਾਂ
'ਖ਼ਬ ਕਮਾਵਾਂ, ਖਟ ਖਟ ਲਿਆਵਾਂ, ਬੱਚਿਆਂ ਤਾਈਂ ਖੁਆਵਾਂ
'ਅਧ-ਨੰਗਾ—ਅਧ-ਭੁੱਖਾ ਖ਼ੁਦ ਰਹਿ, ਬੱਚਿਆਂ ਸੁਰਗ ਭੁਗਾਵਾਂ
'ਉਨ੍ਹਾਂ ਤਾਈਂ ਮੁਸਕਾਂਦੇ ਦੇਖਾਂ, ਉਛਲਨ ਮੇਰੀਆਂ ਨਾੜਾਂ
'ਜੇ ਕੋਈ ਦੁਸ਼ਟ ਉਨ੍ਹਾਂ ਵਲ ਘੂਰ, ਸ਼ੇਰ ਵਾਂਗ ਢਿੱਡ ਪਾੜਾਂ

'ਸੁਰਗ, ਬਹਿਸ਼ਤ, ਵਿਕੁੰਠ, ਮੁਕਤੀਆਂ ਵਾਰ ਦਿਆਂ ਮੈਂ ਲੱਖਾਂ
'ਮੈਨੂੰ ਰੱਬਾ, ਤਕੜਾ ਰਖ ਨਿਤ ਖੁਸ਼ ਬੱਚਿਆਂ ਨੂੰ ਰੱਖਾਂ
ਸੁਣ ਏ ਜਾਪ, ਸਜਲ ਹੋਏ ਨੇਤਰ, ਅਤੇ ਸਮਝ ਏਹ ਆਈ
ਮਾਤਾ ਵਾਂਗੂ ਪਿਉ ਦੀ ਭੀ ਹੈ 'ਸੁਥਰੇ' ਬੜੀ ਕਮਾਈ

## ਮੰਗਤਾ ਬਾਦਸ਼ਾਹ

ਸ਼ਾਹ ਸਕੰਦਰ ਹਾਥੀ ਤੇ ਚੜ੍ਹ, ਸ਼ਾਨ ਨਾਲ ਸੀ ਜਾਂਦਾ
ਅੱਗੇ ਪਿੱਛੇ ਸੱਜੇ ਖੱਬੇ ਲਸ਼ਕਰ ਜ਼ੋਰ ਦਿਖਾਂਦਾ
ਹੱਟੀਆਂ ਵਾਲੇ, ਸ਼ਹਿਰ ਵਾਲੀਆਂ ਦੇ ਦਿਲ ਡਰ ਅਤ ਛਾਯਾ
ਹਰ ਕੋਈ ਸਹਿਮੇ, ਸੀਸ ਝੁਕਾਵੇ, ਮਾਨੋ ਹਊਆ ਆਯਾ
ਰਝਤੇ ਵਿਚ ਫ਼ਕਰ ਇਕ ਬੈਠਾ, ਉਹ ਨਾ ਡਰਿਆ ਹਿਲਿਆ
ਬਾਦਸ਼ਾਹ ਨੂੰ ਰੋਅਬ ਦਿਖਾਵਣ ਦਾ ਮੌਕਾ ਚਾ ਮਿਲਿਆ
ਕਹਿਣ ਲਗਾ 'ਓ ਮੰਗਤੇ ! ਕੀ ਹੈ ਸ਼ਾਮਤ ਆਈ ਤੇਰੀ ?
'ਅੰਨਾ ਹੈਂ ਤੂੰ ! ਦਿਸਦੀ ਨਹੀਂ ਊ ਸ਼ਾਹੀ ਸਵਾਰੀ ਮੇਰੀ ?'
ਉੱਤਰ ਕੁਝ ਨਾ ਦਿਤਾ ਮੰਗਤੇ, ਸਗੋਂ ਪ੍ਰਸ਼ਨ ਏ ਕੀਤਾ :—
'ਕਿੰਨੇ ਮੁਲਕਾਂ ਦਾ ਹੈਂ ਮਾਲਕ ? ਦਸ ਖਾਂ ਪਯਾਰੇ ਮੀਤਾ ?'
ਆਕੜ ਨਾਲ ਸਕੰਦਰ ਕੂਯਾ 'ਸਤ ਵਲੈਤਾਂ ਮਿਰੀਆਂ
'ਤਰੀਆਂ ਅਤੇ ਖੁਸ਼ਕੀਆਂ ਸਭ ਹਨ ਮੇਰੇ ਹੁਕਮ ਵਿਚ ਘਿਰੀਆਂ !'
ਨਾਲ ਜਲਾਲ ਫ਼ਕੀਰ ਬੋਲਿਆ, ਸੱਚ ਕਹੁ, ਛੱਡ ਵਖੇਵਾਂ
ਸਾਂਭ ਕਰੇਂਗਾ ? ਸੱਤ ਵਲੈਤਾਂ ਹੋਰ ਜੇ ਤੈਨੂੰ ਦੇਵਾਂ ?'
ਸ਼ਾਹ ਦੇ ਮੂੰਹ ਝਟ ਪਾਣੀ ਭਰਿਆ, ਉਤਰ ਹਾਥੀਓਂ ਆਯਾ !
ਗੋਡੇ ਟੇਕੇ ਜੋਗੀ ਅੱਗੇ, ਹੱਥ ਬੰਨ ਸੀਸ ਨਿਵਾਯਾ :—
'ਬਖਸ਼ੋ ਹੁਣੇ ਜ਼ਰੂਰ ਪੀਰ ਜੀ ਪੰਜ ਸਤ ਹੋਰ ਵਲੈਤਾਂ

'ਹੁਕਮ ਪਾਲਸਾਂ, ਸੇਵਕ ਰਹਿਸਾਂ, ਮੰਨਸਾਂ ਕੁੱਲ ਹਦੈਤਾਂ !'
ਦਿਤੀ ਝਿੜਕ ਫ਼ਕੀਰ ਹੱਸ ਕੇ 'ਓ ਮੰਗਤੇ ਹਟ ਅੱਗੋਂ।
'ਨਹੀਂ ਖੈਰ ਮੈਂ ਤੈਨੂੰ ਪਾਣਾ, ਕਯੋਂ ਤੂੰ ਚੰਬੜਨ ਲੱਗੋਂ ?'
ਸ਼ਰਮ ਨਾਲ ਸ਼ਾਹ ਪਾਣੀ ਹੋਇਆ, 'ਸੁਥਰਾ ਖਿੜ ਖਿੜ ਹਸਿਆ
ਬੇਸ਼ਕ ਅਸਲ ਮੰਗਤਾ ਓਹ, ਜੋ ਲਾਲਚ ਵਿਚ ਫਸਿਆ !

# ਤਿੰਨ ਪੱਥਰ

ਭਗਤ ਕਬੀਰ ਤਾਈਂ ਇਕ ਰਾਜਾ ਸਦਾ ਦਿੱਕ ਸੀ ਕਰਦਾ !
'ਜੀਵਨ ਮੁਕਤੀ ਰਸਤਾ ਦੱਸੋ ਕਹਿ ਕਹਿ ਹਉਕੇ ਭਰਦਾ !
ਅੱਕ ਕੇ ਇਕ ਦਿਨ ਤੁਰੇ ਭਗਤ ਜੀ, ਮੰਤ੍ਰ 'ਵਾਹਿਗੁਰੂ' ਪੜ੍ਹਕੇ:—
'ਚੱਲ ਦਿਖਾਵਾਂ ਮੁਕਤੀ ਰਸਤਾ, ਪਰਬਤ ਚੋਟੀ ਚੜ੍ਹ ਕੇ !'
ਭਾਰੇ ਤਿੰਨ ਪੱਥਰਾਂ ਦੀ ਗਠੜੀ ਰਾਜੇ ਨੂੰ ਚੁਕਵਾਈ !
ਹੁਕਮ ਦਿਤਾ 'ਏਹ ਲੈ ਚਲ ਉੱਪਰ ਨਾਲ ਅਸਾਡੇ ਭਾਈ !
ਜ਼ਰਾ ਦੂਰ ਚਲ, ਰਾਜਾ ਹਫਿਆ, ਕਹਿਣ ਲੱਗਾ ਲੜਖਾਂਦਾ !
'ਮਹਾਰਾਜ ! ਬੋਝਾ ਹੈ ਭਾਰਾ, ਕਦਮ ਨਾ ਪੁਟਿਆ ਜਾਂਦਾ !'
ਇਕ ਪੱਥਰ ਸੁਟਵਾਇ ਭਗਤ ਨੇ ਉਸਨੂੰ ਅੱਗੇ ਚਲਾਇਆ !
ਥੋੜੇ ਕਦਮ ਫੇਰ ਚਲ ਉਸ ਨੇ ਚੀਕ ਚਿਹਾੜਾ ਪਾਇਆ !
ਦੂਜਾ ਪੱਥਰ ਵੀ ਸੁਟਵਾ ਕੇ ਫੇਰ ਤੋਰਿਆ ਅੱਗੇ !
ਪਰ ਹਾਲੀ ਭੀ ਭਾਰ ਓਸ ਨੂੰ ਲੱਕ-ਤੋੜਵਾਂ ਲੱਗੇ !
ਔਖੀ ਘਾਟੀ ਬਿਖੜਾ ਪੈਂਡਾ, ਉੱਚਾ ਚੜ੍ਹ ਕੇ ਜਾਣਾ !
ਨਾ-ਮੁਮਕਿਨ ਸੀ ਭਾਰ ਚੁਕ ਕੇ ਅੱਗੋਂ ਕਦਮ ਉਠਾਣਾ !
ਤੀਜਾ ਪੱਥਰ ਵੀ ਸੁਟਵਾਇਆ ਰਾਜਾ ਹੌਲਾ ਹੋਇਆ !
ਝਟਪਟ ਜਾ ਚੋਟੀ ਤੇ ਚੜ੍ਹਿਆ ਝਟ ਟੱਪ ਟਿੱਬਾ ਟੋਇਆ !

ਹਸ ਕੇ ਭਗਤ ਹੋਰਾਂ ਫੁਰਮਾਇਆ, 'ਏਹੋ ਮੁਕਤੀ ਰਸਤਾ।
'ਤਦ ਤਕ ਚੋਟੀ ਚੜ੍ਹ ਨ ਸਕੀਏ ਜਦ ਤਕ ਬੱਝਾ-ਫਸਤਾ!
'ਤ੍ਰਿਸ਼ਨਾ, ਮੋਹ, ਹੰਕਾਰ ਤਿੰਨ ਹਨ ਪੱਥਰ ਤੈਂ ਸਿਰ ਚਾਏ!
'ਭਾਰਾ ਬੋਝ ਲੈ ਪਰਬਤ ਉਤੇ ਕੀਕੁਰ ਚੜ੍ਹਿਆ ਜਾਏ!
'ਮੁਕਤਿ ਚਾਹੇਂ ਤਾਂ ਤਿੰਨੇ ਪੱਥਰ ਸੁਟ ਕੇ ਹੋ ਜਾ ਹਲਕਾ!
'ਮਾਰ ਦੁੜੰਗੇ ਉਚਾ ਚੜ੍ਹ, ਪਾ ਪਰਮ ਜੋਤਿ ਦਾ ਝਲਕਾ!
ਰਾਜੇ ਤਾਈਂ ਗਿਆਨ ਹੋ ਗਿਆ, ਜੀਵਨ-ਮੁਕਤੀ ਪਾਈ!
'ਸੁਥਰੇ' ਨੂੰ ਭੀ ਮੁਫ਼ਤ, ਕੀਮਤੀ ਇਹ ਘੁੰਡੀ ਹਥ ਆਈ!

## ਤੈਂ ਕੀ ਲੱਭਾ ? ਮੈਂ ਕੀ ਲੱਭਾ ?

ਦੋ ਭਾਈਆਂ 'ਚੋਂ ਇਕ ਨੇ ਸਾਧੂ ਬਿਰਤੀ ਧਾਰਨ ਕੀਤੀ
ਦੂਜਾ ਘਰ ਹੀ ਰਿਹਾ ਆਪਣੇ ਤੇ ਸ਼ਾਦੀ ਕਰ ਲੀਤੀ
ਸਾਧੂ ਬਨਾਂ ਵਿਚ ਫਿਰ ਫਿਰ ਕੇ ਰਿਹਾ ਤਪੱਸਿਆ ਕਰਦਾ
ਗ੍ਰਹਸਤੀ ਬੱਚਿਆਂ ਨਾਲ ਆਪਨੀ ਰਿਹਾ ਗੋਦ ਨੂੰ ਭਰਦਾ
ਕਈ ਸਾਲ ਦੇ ਬਾਅਦ ਜੰਗਲੋਂ ਸਾਧ ਸ਼ਹਿਰ ਨੂੰ ਆਇਆ
ਵੇਖ ਗ੍ਰਹਸਤੀ ਵੀਰ ਤਾਈਂ ਉਸ ਢਾਡਾ ਨੱਕ ਚੜ੍ਹਾਇਆ
ਕਹਿਣ ਲਗਾ 'ਕਿਆ ਹਾਸਲ ਕੀਆ ਤੁਮ ਨੇ ਮੂਰਖ ਭਾਈ ?
ਹਮ ਨੇ ਭਜਨ ਨਿਰੰਤਰ ਕਰ ਕੇ ਅਪਣੀ ਸ਼ਕਤਿ ਬੜ੍ਹਾਈ'
ਗ੍ਰਹਸਤੀ ਨੇ ਹਸ ਕੇ ਇਕ ਸੋਟੀ ਕੁਝ ਗਜ਼ ਪਰੇ ਸੁਟਾ ਕੇ
'ਕਿਹਾ 'ਦਿਖਾ ਤੂੰ ਇਸ ਸੋਟੀ ਨੂੰ ਆਪਣੇ ਪਾਸ ਬੁਲਾ ਕੇ!'
ਸਾਧ ਵਿਚਾਰਾ ਡੌਰਾ ਭੌਰਾ ਹੋਇਆ ਤੇ ਚਕਰਾਇਆ
ਕਹਿਣ ਲਗਾ 'ਯਿਹ ਬਲ ਮੇਰੇ ਮੇਂ ਅਭੀ ਨਹੀਂ ਹੈ ਆਇਆ!'
ਗ੍ਰਹਸਤੀ ਨੇ ਮੁਸਕਾਇ ਆਖਿਆ, 'ਹੁਣ ਮੈਂ ਸ਼ਕਤਿ ਦਿਖਾਵਾਂ ?'

'ਏਥੇ ਬੈਠਾ ਬੈਠਾ ਛਿਨ ਵਿਚ, ਸੋਟੀ ਉਰੇ ਬੁਲਾਵਾਂ ?'
ਏਹ ਕਹਿ ਆਪਣੇ ਇਕ ਪੁੱਤਰ ਨੂੰ ਕੀਤਾ ਤੁਰਤ ਇਸ਼ਾਰਾ
ਛਿਨ ਵਿਚ ਸੋਟੀ ਚੁੱਕ ਲਿਆਇਆ, ਸਾਧੂ ਖਿੜਿਆ ਭਾਰਾ
ਗ੍ਰਿਹਸਤੀ ਨੇ ਫ਼ਿਰ ਕਿਹਾ ਭਰਾਵਾ ! ਤੈਂ ਕੀ ਹਾਸਲ ਕੀਤਾ ?
'ਅਫਲ ਪਖੰਡ ਉਮਰ ਭਰ ਕਰ ਕੇ, ਖ਼ੂਨ ਜਗਤ ਦਾ ਪੀਤਾ
ਤੈਨੂੰ ਕੁਝ ਨਾ ਹਾਸਲ ਹੋਇਆ, ਮੈਨੂੰ ਮਿਲ ਗਏ ਬੱਚੇ
ਰੱਬ ਉਨ੍ਹਾਂ ਨੂੰ ਮਿਲੂ, ਜਿਨ੍ਹਾਂ ਦੇ ਜੀਵਨ 'ਸੁਥਰੇ' ਸੱਚੇ

## ਅਕਲ ਦੀਆ ਖ਼ੁਰਾਕਾਂ

ਅਕਬਰ ਨੂੰ ਦਰਬਾਰ ਭਰੇ ਵਿਚ ਸੁੱਝਾ ਪ੍ਰਸ਼ਨ ਸਿਆਣਾ !
'ਕੋਈ ਦੱਸੇ 'ਅਕਲ' ਹੂਰ ਦਾ ਕੀ ਹੈ ਖਾਣਾ-ਦਾਣਾ ?
'ਯਾਨੀ ਕੀ ਕੁਝ ਖਾ ਕੇ ਬੁੱਧੀ ਤਕੜੀ ਉੱਚੀ ਹੋਵੇ !
ਕਿਸ ਖ਼ੁਰਾਕ ਨੂੰ ਖਾਈਏ, ਜੇਹੜੀ ਮੈਲ ਮਗਜ਼ ਦੀ ਧੋਵੇ ?'
ਭਾਂਤੋ ਭਾਂਤਾ ਇਸ ਸਵਾਲ ਦੇ ਸਭ ਨੇ ਉੱਤਰ ਸੁਣਾਏ !
ਸੁਆਦਾਂ ਭਰੇ 'ਅਕਲ' ਦੇ ਖਾਣੇ ਗਿਣ ਗਿਣ ਕਈ ਬਤਾਏ !
ਕਿਸੇ ਕਿਹਾ, ਦੁਧ, ਮੱਖਣ, ਘੀ, ਫਲ ਖਾਇ ਅਕਲ ਹੈ ਬੜ੍ਹਦੀ !
ਕਿਸੇ ਕਿਹਾ ਖਾ 'ਬ੍ਰਹਮੀ ਬੂਟੀ' ਅਕਲ ਉਚੇਰੀ ਚੜ੍ਹਦੀ !
ਵਰਕ, ਬਦਾਮ, ਮਜੂਨਾਂ, ਯਖ਼ਨੀ, ਗਰਮਾਈਆਂ, ਸਰਦਾਈਆਂ !
ਜਿੰਨੇ ਮੂੰਹ ਸਨ ਉਨੀਆਂ ਦਸੀਆਂ ਅਕਲ-ਵਧਾਊ ਦਵਾਈਆਂ !
ਛੇਕੜ ਕਿਹਾ ਬੀਰਬਲ 'ਬੁੱਧੀ, ਕੇਵਲ ਗ਼ਮ ਹੈ ਖਾਂਦੀ !
'ਯਾਨੀ ਸੋਚਾਂ ਤੇ ਗ਼ਮ ਖਾ ਕੇ ਅਕਲ ਤੇਜ਼ ਹੋ ਜਾਂਦੀ !
ਫਿਰ ਪੁੱਛਿਆ ਅਕਬਰ ਨੇ 'ਬੁੱਧੀ, ਕੀ ਕੁਝ ਪੀਕੇ ਜੀਂਦੀ ?'
ਯਾਨੀ ਗ਼ਮ ਦੀ ਖਾ ਕੇ ਰੋਟੀ ਜਲ ਦੀ ਥਾਂ ਕੀ ਪੀਂਦੀ ?'

ਹੋਰ ਕਿਸੇ ਨੂੰ ਜਵਾਬ ਨਾ ਆਯਾ, ਕਿਹਾ ਉਸੇ ਗ਼ਮ ਖਾ ਕੇ:—
ਗੁੱਸਾ ਹੈ ਨਿਤ ਪੀਂਦੀ ਬੁੱਧੀ ਗ਼ਮ ਦੇ ਨਾਲ ਰਲਾ ਕੇ !
'ਜਿਸ ਮਨੁੱਖ ਦੀ ਬੁੱਧ ਸਦਾ ਗ਼ਮ ਖਾਵੇ, ਗੁੱਸਾ ਪੀਵੇ !
'ਓਹੋ ਬਣੇ ਬੜਾ ਅਕਲੱਯਾ ਸੁਖੀ ਸ਼ਾਂਤ ਰਹਿ ਜੀਵੇ !
'ਜੋ ਮੂਰਖ ਗ਼ਮ ਗੁੱਸਾ ਬੁੱਧੀ ਨੂੰ ਨਾ ਖੁਆਂਦੇ ਪਿਆਂਦੇ !
'ਨਿਤ ਬੇ-ਇੱਜ਼ਤ ਦੁਖੀਏ ਰਹਿੰਦੇ 'ਸੁਥਰੇ' 'ਤੋਂ ਠੁਡ ਖਾਂਦੇ !

## ਇਸ਼ਕ ਤੇ ਇਨਸਾਫ਼

ਸੈਰ ਕਰਨ ਨੂੰ ਨੂਰ ਜਹਾਂ ਨੇ ਕਦਮ ਬਾਗ ਵਿਚ ਪਾਏ
ਰੋਅਬ ਅਦਬ ਸੰਗ ਬੂਟੇ ਸਹਿਮੇ, ਸਰੂਆਂ ਸੀਸ ਝੁਕਾਏ
ਹੁਸਨ-ਹਕੂਮਤ ਦੀ ਮਸਤੀ ਸੀ, ਨੂਰ ਜਹਾਂ ਤੇ ਛਾਈ
ਲੋੜ ਜਵਾਨੀ ਹੜ੍ਹ ਜੋਬਨ ਦਾ ਕਾਂਗ ਸ਼ਾਨ ਦੀ ਆਈ
ਇਕ ਮਾਲੀ ਤੜਕੇ ਤੋਂ ਮੇਹਨਤ ਕਰਦਾ ਕਰਦਾ ਧੋਂ ਕੇ
ਲਾਹ ਰਿਹਾ ਸੀ ਜ਼ਰਾ ਥਕਾਵਟ, ਠੰਢੀ ਛਾਵੇਂ ਸੌਂ ਕੇ
ਗ਼ਜ਼ਬ ਚੜ੍ਹ ਗਿਆ ਨੂਰ ਜਹਾਂ ਨੂੰ, ਦੇਖ ਓਸ ਨੂੰ ਸੁੱਤਾ
ਹੈਂ ! ਏਹ ਅਦਬ ਲਈ ਨਹੀਂ ਉਠਿਆ ਮੇਰੇ ਦਰ ਦਾ ਕੁੱਤਾ
ਹੁਕਮ ਸਿਪਾਹੀ ਨੂੰ ਦੇ ਫੌਰਨ ਠਾਹ ਗੋਲੀ ਮਰਵਾਈ
ਅਪਨੀ ਜਾਚੇ ਨਿਮਕ ਹਰਾਮੀ ਦੀ ਚਾ ਸਜ਼ਾ ਦਿਵਾਈ
ਉਸ ਮਾਲੀ ਦੀ ਵਿਧਵਾ ਮਾਲਣ ਵਾਲ ਸੀਸ ਦੇ ਪੁਟਦੀ
ਜਾ ਕੂਕੀ ਦਰਬਾਰ ਸ਼ਾਹੀ ਵਿਚ, ਪਿਟਦੀ ਛਾਤੀ ਕੁਟਦੀ
ਜਹਾਂਗੀਰ ਸਭ ਵਿਥਿਆ ਸੁਣਕੇ ਦੁਖੀ ਹੋਇਆ ਘਬਰਾਇਆ
ਰਿਦੇ ਜੋਸ਼ ਇਨਸਾਫ਼ ਭੜਕਿਆ, ਖ਼ੂਨ ਨੇਤਰੀਂ ਆਇਆ
ਪਰ ਫੌਰਨ ਹੀ ਇਸ਼ਕ ਹੁਰਾਂ ਇਕ ਤਰਫ਼ੋਂ ਸਿਰੀ ਦਿਖਾਈ

'ਹਾਇ ! ਪਿਆਰੀ ਨੂਰ ਜਹਾਂ ਤੇ ਕਰਾਂ ਕਿਵੇਂ ਕਰੜਾਈ ?'
ਨੇਹੁੰ-ਨਿਆਉਂ ਦੋਹਾਂ ਦੀ ਸੁਣ ਕੇ, ਸ਼ਾਹ ਨੇ ਅਕਲ ਲੜਾ ਕੇ
ਉਸ ਮਜ਼ਲੂਮ ਮਾਲਣ ਦੇ ਹਥ ਵਿਚ, ਖੁਦ ਬੰਦੂਕ ਫੜਾ ਕੇ
ਅਪਨੀ ਛਾਤੀ ਅਗੋਂ ਡੋਰੀ ਚਪਕਨ ਦੀ ਚਾ ਖੱਲ੍ਹੀ
ਕਿਹਾ—'ਮਾਰ ਮਜ਼ਲੂਮ ਮਾਲਣੇ, ਮੇਰੇ ਕਲੇਜੇ ਗੋਲੀ
'ਉਸ ਨੇ ਤੇਰਾ ਪਤੀ ਮਾਰ ਕੇ, ਕੀਤਾ ਰੰਡੀ ਤੈਨੂੰ
'ਤੂੰ ਭੀ ਉਸ ਨੂੰ ਰੰਡੀ ਕਰ ਦੇ, ਗੋਲੀ ਲਾ ਕੇ ਮੈਨੂੰ
ਸੁਟ ਦਿੱਤੀ ਬੰਦੂਕ ਮਾਲਣ ਨੇ, ਲਗ ਪਈ ਭੁੱਬਾਂ ਮਾਰਨ
ਦ੍ਰਵ ਗਏ ਸਭ ਦਰਬਾਰੀ-ਦਰਸ਼ਕ ਸ਼ਾਵਾ ਲਗੇ ਉਚਾਰਨ
ਮਾਯਾ ਰੱਜਵੀਂ ਲੈ ਮਾਲਨ ਨੇ ਦਾਵਿਓਂ ਹੱਥ ਉਠਾਏ
ਇਸ਼ਕ ਅਤੇ ਇਨਸਾਫ ਸ਼ਾਹ ਨੇ 'ਸੁਥਰੇ' ਦੋਇ ਨਿਭਾਏ

# ਗੌਂ ਭੁਨ ਵੇ ਜੌਂ

ਅਕਬਰ ਕੀਤਾ ਪ੍ਰਸ਼ਨ 'ਬੀਰਬਲ, ਖੋਲ੍ਹ ਘੁੰਡੀ ਇਕ ਭਾਰੀ
'ਦੁਨੀਆਂ ਵਿਚ ਕੁਲ ਚੀਜ਼ਾਂ ਨਾਲੋਂ ਕੇੜ੍ਹੀ ਸਭ ਨੂੰ ਪਿਆਰੀ?'
ਉਸ ਨੇ ਕਿਹਾ ਮਸਾਣਾਂ ਵਿਚ ਇਕ ਸਿੱਧ ਸਾਧ ਹੈ ਰਹਿੰਦਾ
'ਫੈਜ਼ੀ ਭੇਜੋ, ਉਸ ਤੋਂ ਪੁਛੋ, ਕੀ ਕੁਝ ਹੈ ਓਹ ਕਹਿੰਦਾ ?'
ਏਹ ਕਹਿ ਆਪ ਬਹਾਨਾ ਕਰਕੇ, ਚਲਾ ਬੀਰਬਲ ਆਇਆ
ਝਟ ਸਾਧੂ ਬਣ, ਡੂੰਬ ਮਾਰ, ਸ਼ਮਸ਼ਾਨੀ ਡੇਰਾ ਲਾਇਆ
ਸ਼ਾਹ ਵੱਲੋਂ ਜਦ ਫ਼ੈਜ਼ੀ ਪਹੁੰਚਾ, ਉੱਤਰ ਦਿੱਤਾ ਤਿਸ ਨੂੰ:—
'ਆਪੇ ਆ ਕੇ ਉੱਤਰ ਪੁੱਛੇ ਲੋੜ ਪਈ ਹੈ ਜਿਸ ਨੂੰ ।'
ਏਹ ਸੁਣ ਅਕਬਰ ਬਾਦਸ਼ਾਹ ਖ਼ੁਦ ਪਹੁੰਚਾ ਜਾਇ ਮਸਾਣੀ
ਸਾਧੂ ਨੇ ਏਹ ਮੱਖਣ ਕੱਢਿਆ, ਫੇਰ ਵਿਚਾਰ ਮਧਾਣੀ:—

'ਦੁਨੀਆਂ ਵਿਚ ਹਰ ਬੰਦੇ ਤਾਈਂ ਗੌਂ ਹੈ ਸਭ ਤੋਂ ਪਿਆਰੀ
'ਗੌਂ ਤਾਈਂ ਹੀ ਸ੍ਵਾਸ ਸ੍ਵਾਸ ਹਨ ਜਪਦੇ ਕੁਲ ਨਰ ਨਾਰੀ
'ਗੌਂ ਪਿਛੇ ਹੀ ਨਾਰੀ ਸੇਵਾ ਭਰਤੇ ਦੀ ਹੈ ਕਰਦੀ
ਗੌਂ ਖ਼ਾਤਰ ਹੀ ਬੈਲ ਬਣੇ ਨਰ, ਗੱਡੀ ਰੇੜ੍ਹੇ ਘਰ ਦੀ
'ਗੁਰ ਚੇਲੇ ਨੂੰ, ਚੇਲਾ ਗੁਰ ਨੂੰ, ਗੌਂ ਹਿਤ ਪ੍ਰੇਮ ਦਿਖਾਂਦੇ
'ਗੌਂ ਹਿਤ ਰਬ ਜਗ ਰਚਦਾ, ਗੌਂ ਹਿਤ ਲੋਕੀ ਰੱਬ ਧਿਆਂਦੇ
'ਗੌਂ ਨਾ ਹੁੰਦੀ ਤਾਂ ਮਜਨੂੰ ਨਾ ਲੇਲੀ ਖ਼ਾਤਰ ਸੁਕਦਾ
'ਗੌਂ ਨਾ ਹੋਵੇ, ਕੋਈ ਕਿਸੇ ਦੇ ਮੂੰਹ ਤੇ ਭੀ ਨਹੀਂ ਥੁਕਦਾ
'ਜੰਮਦਾ ਬੱਚਾ ਦੁਧ ਦੀ ਗੌਂ ਹਿਤ ਮਾਂ ਦੀ ਛਾਤੀ ਲਗਦਾ
ਗੌਂ ਦਾ ਹੀ ਦੁਧ ਜੋਸ਼ 'ਚ ਆ ਕੇ ਮਾਂ ਦੀ ਥਣ 'ਚੋਂ ਵਗਦਾ
'ਗੌਂ ਬੱਧੇ ਹੀ ਆਪ ਮਹਿਲ ਤੋਂ ਚਲ ਨਸਾਣੀਂ ਆਏ
'ਗੌਂ ਖਾਤਰ ਹੀ ਅਸਾਂ ਤੁਹਾਨੂੰ ਬਚਨ ਅਮੋਲ ਸੁਣਾਏ।'
ਸ਼ੱਕ ਪਿਆ ਸਾਧ ਪਰ ਸ਼ਾਹ ਨੂੰ, ਖਿਚਕੇ ਝੁੰਬ ਹਟਾਯਾ
ਵਿਚੋਂ ਹਸਦਾ ਹਸਦਾ 'ਸੁਥਰਾ' ਨਿਕਲ ਬੀਰਬਲ ਆਯਾ

## ਯਕੀਨ ਦੇ ਬੇੜੇ ਪਾਰ

ਦੇਸ਼ ਹਬਸ਼ੀਆਂ ਦਾ ਇਕ ਵਾਰੀ ਔੜ ਹਥੋਂ ਤੰਗ ਆਯਾ
ਫ਼ਸਲਾਂ ਸੁਕੀਆਂ, ਕਾਲ ਪੈ ਗਿਆ, ਘਰ ਘਰ ਮਾਤਮ ਛਾਯਾ
ਭੁਖੇ ਨੰਗੇ ਬੱਚੇ ਵਿਲਕਣ, ਡੰਗਰ ਮਰ ਮਰ ਜਾਵਣ
ਉਡਦੇ ਪੰਛੀ ਗ਼ਸ਼ ਖਾ ਡਿੱਗਣ, ਗਊਆਂ ਰੂੜੀ ਖ਼ਾਵਣ
ਉਡਦੀ ਦਿਸੇ ਖ਼ਾਕ ਹਰ ਜਗ੍ਹਾ, ਪਾਣੀ ਨਜ਼ਰ ਨ ਆਵੇ
ਮੂੰਹ ਚੁੱਕਣ ਅਸਮਾਨ ਵਲ ਤਾਂ ਸੂਰਜ ਅੱਗ ਵਰ੍ਹਾਵੇ
ਅਤੀ ਦੁਖ ਦੇ ਸਮੇਂ ਉਨ੍ਹਾਂ ਨੂੰ ਈਸ਼੍ਵਰ ਚੇਤੇ ਆਯਾ

'ਦੁਖ ਦਾਰੂ ਸੁਖ ਰੋਗ' ਹੋਂਵਦਾ ਗੁਰ ਨੇ ਹੈ ਫੁਰਮਾਯਾ
ਪ੍ਰਾਰਥਨਾ ਹਿਤ ਇਕ ਦਿਨ ਮਿਥਕੇ ਦੁਖੀ ਹੋਏ ਸਭ ਕੱਠੇ
ਰੱਬ ਪਾਸੋਂ ਮੀਂਹ ਮੰਗਣ ਖਾਤਰ ਆਏ ਸਾਰੇ ਨੱਠੇ
ਅਰਦਾਸੇ ਹਿਤ ਇਕ ਹਬਸ਼ੀ ਉਪਦੇਸ਼ਕ ਉੱਠ ਖਲੋਯਾ
ਕਹਿਣ ਲਗਾ 'ਮੈਂ ਦੇਖ ਤੁਹਾਨੂੰ ਸ਼ਰਮਸਾਰ ਹਾਂ ਹੋਇਆ
'ਵੀਰੋ ਭੈਣੋ, ਤੁਸੀਂ ਰੱਬ ਤੋਂ ਮੀਂਹ ਮੰਗਣ ਹੋ ਆਏ
ਐਪਰ ਅਪਨੇ ਨਾਲ ਛਤਰੀਆਂ ਬਿਲਕੁਲ ਨਹੀਂ ਲਿਆਏ
'ਜੇ ਰੱਬ ਤੇ ਨਹੀਂ ਸਿਦਕ ਤੁਹਾਨੂੰ, ਤਾਂ ਬਿਰਥਾ ਸੀ ਔਣਾ
'ਜੇ ਯਕੀਨ ਸੀ ਤਾਂ ਸੀ ਲਾਜ਼ਿਮ ਨਾਲ ਛਤਰੀਆਂ ਲਿਔਣਾ
ਰੱਬ ਤਾਂ ਨਿੱਤ ਹੈ ਸੁਣਦਾ ਮੰਨਦਾ, ਸਭ ਅਰਦਾਸੇ ਸੱਚੇ
'ਹਾਇ ਸ਼ੋਕ ! ਪਰ ਸਾਡੇ ਦਿਲ ਹੀ ਰੱਖਣ ਨਿਸਚੇ ਕੱਚੇ !
ਹਬਸ਼ੀ ਦੀ ਸੁਣ 'ਹਿਕਮਤ' 'ਸੁਥਰਾ' ਕੰਬਿਆ ਤੇ ਥੱਰ੍ਰਾਯਾ
'ਬੇੜੇ ਪਾਰ ਸਿਦਕ ਦੇ ਹੁੰਦੇ' ਰਗ ਰਗ ਵਿੱਚ ਸਮਾਯਾ

## ਬੇਬਸੀਆਂ

ਪ੍ਰੇਮ-ਕੁੰਡੀ ਵਿਚ ਖੁਸ਼ ਹੋ ਅੜੁੰਬਿਆ ਦਿਲ
ਸਾਰੀ ਵਾਹ ਲਾਈ, ਨਾ ਛੁਡਾ ਸਕਿਆ
ਜਿਵੇਂ ਚੂਹਾ ਇਕ ਪਿੰਜਰੇ ਵਿਚ ਫਾਥਾ
ਮੁੜ ਨਾ ਪੌਣ ਆਜ਼ਾਦੀ ਦੀ ਖਾ ਸਕਿਆ
ਅੱਚਣਚੇਤ ਮੇਰੀ ਕੁੱਲੀ ਚੰਦ ਚੜ੍ਹਿਆ,
ਯਾਨੀ ਭੁੱਲ ਰਸਤਾ ਓਥੇ ਆ ਗਏ 'ਓਹ'
ਹੱਥਾਂ ਪੈਰਾਂ ਦੀ ਮੈਨੂੰ ਪੈ ਗਈ ਐਸੀ
ਮੂੰਹੋਂ ਬੰਦਗੀ ਭੀ ਨਾ ਬੁਲਾ ਸਕਿਆ

ਦਿਨੇ ਰਾਤ ਹਮੇਸ਼ਾਂ ਏ ਸੋਚਦਾ ਸਾਂ
ਕਦੇ ਮਿਲੇ ਤਾਂ ਰੋਵਾਂਗਾ ਕੁਲ ਰੋਣੇ
ਜਦੋਂ ਟੱਕਰੇ ਤਾਂ ਗਿਆ ਭੁਲ ਸਭ ਕੁਝ
ਪੈਰੀਂ ਸੁਟ ਕੇ ਸਿਰ ਨਾ ਉਠਾ ਸਕਿਆ
ਸ਼ਰਬਤ ਪਾਂਣੀ ਨਾ ਕੋਈ ਬਣਾ ਸਕਿਆ
ਨਾ ਕੋਈ ਬੜੀ-ਬੋਰੀ ਹੀ ਵਿਛਾ ਸਕਿਆ
ਨਾ ਖ਼ੁਦ ਰੋ ਸਕਿਆ, ਨਾ ਰੁਆ ਸਕਿਆ
ਨਾ ਦਿਲ ਚੀਰ ਕੇ ਅਪਣਾ ਦਿਖਾ ਸਕਿਆ
ਮੈਂ ਹੀ ਨਹੀਂ ਹੋਯਾ ਬੇਬਸ ਸਿਰਫ ਕੱਲਾ
ਬੇਬਸ ਆਪ ਭੀ ਹੈ ਬੇਬਸ ਕਰਨ ਵਾਲਾ
ਅੱਖਾਂ ਨਾਲ ਜੋ ਅੱਗ ਤਾਂ ਲਾ ਬੈਠਾ
ਪਰ ਨਾ ਆਪ ਭੀ ਉਸ ਨੂੰ ਬੁਝਾ ਸਕਿਆ
ਹੋਰ ਕੁੱਲ ਬੇਬਸੀਆਂ ਤਾਂ ਝੱਲੀਆਂ ਸਨ
ਐਪਰ ਡੁੱਲ੍ਹਿਆ ਓਸ ਦਿਨ ਸਬਰ-ਪਿਆਲਾ
ਡਿੱਠਾ ਉਨ੍ਹਾਂ ਨੂੰ ਹਸਦਿਆਂ ਨਾਲ ਵੈਰੀ
ਨਾ ਕੁਝ ਜ਼ੋਰ ਚਲਿਆ, ਨਾ ਹਟਾ ਸਕਿਆ।
'ਸੁਥਰਾ' ਸਦਾ ਹਸਾਂਦਾ ਹੈ ਜਗਤ ਤਾਈਂ
ਕੇੜ੍ਹੇ ਕੰਮ ਉਸ ਦੀ ਕਰਾਮਾਤ ਹੈ ਇਹ?
ਰੋਸਾ ਉਨ੍ਹਾਂ ਦਾ ਜੇ ਨਾ ਹਟਾ ਸਕਿਆ,
ਕੁਤਕੁਤਾਰੀਆਂ ਕਰ ਨਾ ਹਸਾ ਸਕਿਆ।

# ਪਿਓ ਦੀ ਕਮਾਈ ਤੇ ਆਪਣੀ ਕਮਾਈ

ਪੁੱਤਰ ਦੀਆਂ ਫਜ਼ੂਲ ਖਰਚੀਆਂ ਤੋਂ ਡਾਢਾ ਦਿਕ ਹੋ ਕੇ
ਕਿਹਾ ਪਿਤਾ ਨੇ, ਕ੍ਰੋਧ-ਬਿਤਰਸੀ ਵਿਚ ਸਿਖਿਆ ਨੂੰ ਗੋ ਕੇ:—
'ਹੁਣ ਨਹੀਂ ਦੇ ਸਕਦਾ ਮੈਂ ਪੈਸਾ, ਜਾਹ ਕਰ ਆਪ ਕਮਾਈ
'ਜ੍ਵਾਨ ਹੋ ਗਿਓਂ, ਦਸ ਕਦੀਂ ਤਾਂ ਖਟ ਕੇ ਪੈਸਾ ਪਾਈ'
ਦਿਨ ਭਰ ਫਿਰ ਤੁਰ ਬਾਹਰ ਬੇਟਾ, ਖਾਲੀ ਘਰ ਨੂੰ ਆਇਆ
ਮਾਂ ਨੇ ਕਰ ਕੇ ਰਹਿਮ ਓਸ ਨੂੰ ਚੋਰੀ ਪੌਂਡ ਫੜਾਇਆ
ਪਿਓ ਨੂੰ ਦਸਿਆ ਪੌਂਡ ਪੁਤ ਨੇ, ਖਟ ਕੇ ਹੈ ਮੈਂ ਲਿਆਂਦਾ !
ਉਸਨੂੰ ਬੜੀ ਹੈਰਾਨੀ ਲੱਗੀ, ਦਿਲ ਵਿਚ ਸੋਚ ਦੁੜਾਂਦਾ
ਛੇਕੜ ਕਿਹਾ ਹੱਸ ਕੇ 'ਬੇਟਾ' ਖੂਹ ਵਿਚ ਸੁਟ ਦੇ ਇਸ ਨੂੰ
ਬੇਟੇ ਨੇ ਝਟ ਖੂਹ ਵਿਚ ਸਿਟਿਆ ਪੌਂਡ ਦਿਖਾ ਕੇ ਤਿਸ ਨੂੰ
ਅਗਲੀ ਸੰਧਜਾ ਲਾਲ ਹੁਰੀਂ ਜਦ ਫਿਰ ਖਾਲੀ ਘਰ ਆਏ
ਤਰਸ ਭੈਣ ਨੂੰ ਆਇਆ, ਚੁਪਕੇ ਪੰਜ ਰੁਪਏ ਫੜਾਏ
ਕਿਹਾ ਪਿਤਾ ਨੇ ਹੱਸਕੇ 'ਇਹ ਭੀ ਖੂਹ ਵਿਚ ਸੁੱਟ ਭੁਆ ਕੇ !'
ਪੁਤਰ ਨੇ ਝਟ ਹੁਕਮ ਮੰਨਿਆਂ ਪੰਜ ਰੁਪਏ ਗੁਆ ਕੇ !'
ਤੀਜੇ ਦਿਨ ਨਾ ਮਾਂ-ਭੇਣ ਨੇ ਪੈਸਾ ਦਿਤਾ ਕੋਈ
ਬੜੀ ਗੜਬੜੀ ਲੱਗੀ ਲਾਲ ਨੂੰ, ਡਾਢੀ ਚਿੰਤਾ ਹੋਈ
ਦੋ ਤਿੰਨ ਪੰਡਾਂ ਚੁਕੀਆਂ ਜਾ ਕੇ ਹੱਡ ਆਪਣੇ ਕੁੜਕਾਏ
ਮਸਾਂ ਕਿਤੇ ਕਰ ਕਠਨ ਮਜੂਰੀ ਦੋ ਆਨੇ ਹੱਥ ਆਏ
ਪਿਓ ਨੇ ਪੈਸੇ ਦੇਖ ਹੱਸ ਕੇ ਕਿਹਾ, 'ਖੂਹੇ ਵਿਚ ਸੁਟ ਦੇ !'
ਪਿਆ ਲੜਨ ਨੂੰ ਪੁਤ ਅਗੋਂ, 'ਪੈਸੇ ਹਨ ਕੋਈ ਲੁਟ ਦੇ ?'
'ਗਰਦਨ ਤੋੜੀ, ਮੌਢੇ ਤੋੜੇ, ਹਡ ਗੋਡੇ ਤੁੜਵਾਏ

'ਲਡੂ ਵੇਚ ਕੇ ਆਪਣਾ, ਪੈਸੇ ਮਰ ਕੇ ਅੱਠ ਕਮਾਏ
'ਏਹਨਾਂ ਨੂੰ ਖ਼ੂਹ ਵਿਚ ਸੁਟ ਦੇਵਾਂ? ਕਿਉਂ ਨਾ ਖੁਦ ਡੁਬ ਜਾਵਾਂ?
'ਜੇ ਪੈਸੇ ਹਨ ਖੂਹ ਵਿਚ ਸੁਟਣੇ; ਕਾਹਨੂੰ ਪਿਆ ਕਮਾਵਾਂ ?'
'ਪਿਓ ਨੇ ਕਿਹਾ ਹਸ ਕੇ 'ਬੇਟਾ, ਖੁਸ਼ੀ ਹੋਈ ਅੱਜ ਮੈਨੂੰ
'ਹੱਕ ਹਲਾਲ ਕਮਾਈ ਦੀ ਕੁਝ ਕਦਰ ਪਈ ਹੈ ਤੈਨੂੰ
'ਮੁਫ਼ਤ-ਮਾਲ ਤੇ ਪਿਉ ਦੀ ਦੌਲਤ, ਖੁਲ੍ਹ ਕੇ ਲੋਕ ਉਡਾਂਦੇ
ਲਹੂ-ਪਜੀਨਾ ਕਰ ਜੋ ਖਟਦੇ 'ਸੁਥਰੇ' ਕਦਰਾਂ ਪਾਂਦੇ !'

# ਨਿੱਜ ਹੋਣਾ ਕਪੁੱਤਰ

ਮੰਨੀਆਂ ਮੰਨਤਾਂ ਲੱਖਾਂ, ਇਲਾਜ ਕੀਤੇ,
ਕਿਸੇ ਤਰ੍ਹਾਂ ਬਖਸ਼ੇ ਇਕ ਕਰਤਾਰ ਪੁੱਤਰ !
ਚਾਲੀ ਸਾਲ ਮੀਆਂ ਬੀਵੀ ਰੋਇ ਤੜਫੇ,
ਸਿੱਕਾਂ ਸਿੱਕ, ਹੋਇਆ ਆਖ਼ਰਕਾਰ ਪੁੱਤਰ।
ਕੀ ਕੀ ਚਾਉ ਮਲ੍ਹਾਰ ਨਾ ਲਾਡ ਕੀਤੇ ?
ਕਿਵੇਂ ਪਾਲਿਆ ਨਾਲ ਪਿਆਰ ਪੁੱਤਰ !
ਬੁੱਢਾ ਬੁੱਢੀ ਬੇ-ਦਾਮ ਗੁਲਾਮ ਦੋਵੇਂ
ਪਰਜਾ ਬਣੇ ਮਾਨੋ ਸੀ ਸਰਕਾਰ ਪੁੱਤਰ !
ਰਿੜ੍ਹਿਆ, ਖੇਡਿਆ, ਪੜ੍ਹਿਆ ਜਮਾਤ ਦਸਵੀਂ,
ਕਾਲਜ ਭੇਜ ਦਿੱਤਾ ਹੋਣਹਾਰ ਪੁੱਤਰ !
ਖਰਚ ਭੇਜ ਸੌ ਸੌ, ਸੌ ਸੌ ਆਸ ਰਖਣ,
ਸੁਖੀ ਕਰੂ ਸਾਨੂੰ ਬਰਖ਼ੁਰਦਾਰ ਪੁੱਤਰ !
ਆਯਾ ਛੁਟੀਆਂ ਵਿਚ ਘਰ ਹੋਏ ਅਚਰਜ,
ਡਿੱਠਾ 'ਸਾਹਿਬ' ਬਣਿਆ ਫ਼ੈਸ਼ਨਦਾਰ ਪੁੱਤਰ !

ਕਿੱਲੇ ਵਾਂਗ ਆਕੜ ਸਭ ਨੂੰ ਡੈਮ ਆਖੇ,
ਸਭ ਨੇ ਸਮਝ ਲੀਤਾ ਕਰੂ ਖ਼੍ਵਾਰ ਪੁੱਤਰ !
ਡਰਦੇ ਡਰਦਿਆਂ ਫੇਰ ਕੇ ਹੱਥ ਸਿਰ ਤੇ,
ਕਿਸਾ ਪਿਤਾ ਨੇ ਨਾਲ ਪਿਆਰ, ਪੁੱਤਰ।
'ਕਦੇ ਨਾਮ ਹੀ ਰੱਬ ਦਾ ਲੈ ਲਿਆ ਕਰ,
ਨਾਲੇ ਖ਼ਰਚ ਕਰ ਸੋਚ ਵਿਚਾਰ ਪੁੱਤਰ !
੧ 'ਡੋਂਟ ਟੱਚ ਮੀ ਵਿਦ ਡਰਟੀ ਹੈਂਡ' ਕਹਿਕੇ,
ਟੱਪ ਗਿਆ ਬਰੂਹਾਂ ਤੋਂ ਪਾਰ ਪੁੱਤਰ !
੨ 'ਆਈ ਨੋ ਬੈਟਰ ਐਵਰੀ ਥਿੰਗ ਦੈਨ ਯੂ,
'ਓਲਡ ਮੈਨ', ਕਹਿ ਮੂੰਹੋਂ ਉਚਾਰ ਪੁਤਰ !
ਉਸਦਾ ਖ਼ਰਚ ਵਧਦਾ ਵੇਖ ਲਿਖੀ ਚਿੱਠੀ:—
'ਕਿਥੋਂ ਕਾਰੂੰ ਦਾ ਲਿਆਵਾਂ ਭੰਡਾਰ ਪੁੱਤਰ ?'
੩ 'ਵ੍ਹਾਈ ਡਿਡ ਯੂ ਬ੍ਰਿੰਗ ਮੀ ਇਨ ਦੀ ਵ੍ਰਲਡ ?
'ਇਫ ਯੂਕੁਡੰਟ ਐਫੋਰਡ ?' ਭੇਜੀ ਤਾਰ ਪੁੱਤਰ !
ਨੌਕਰ ਹੋਇਆ ਤਾਂ ਇਕ ਦਿਨ ਜਾ ਰਹੇ ਸੀ,
ਪਿਛੇ ਪਿਤਾ ਅਗੇ ਠਾਣੇਦਾਰ ਪੁੱਤਰ !
ਕਿਸੇ ਮਿੱਤ੍ਰ ਪੁਛਿਆ, ਬੁਢਾ ਕੌਣ ਹੈ ਇਹ ?
੪'ਓਲਡ ਸਰਵੈਂਟ ਸੁਣਾਇਆ ਸਵਾਰ ਪੁੱਤਰ !
ਪਿਓ ਤੋਂ ਰਿਹਾ ਨਾ ਗਿਆ, ਪੁਕਾਰ ਉਠਿਆ,

---

੧. ਮੈਨੂੰ ਗੰਦੇ ਹੱਥ ਨਾ ਲਾ। ੨. ਬੁੱਢੇ ਆਦਮੀ ! ਮੈਂ ਹਰ ਇਕ ਗੱਲ ਤੈਥੋਂ ਬਿਹਤਰ ਜਾਣਦਾ ਹਾਂ। ੩. ਜੇ ਤੂੰ ਮੇਰਾ ਖਰਚ ਬਰਦਾਸ਼ਤ ਨਹੀਂ ਕਰ ਸਕਦਾ ਸੈਂ ਤਾਂ ਮੈਨੂੰ ਦੁਨੀਆ ਵਿਚ ਕਿਉਂ ਲਿਆਂਦਾ ਸੀ ? ੪. ਪੁਰਾਣਾ ਨੌਕਰ।

ਲਾਨ੍ਹਤ ਰੱਬ ਦੀ ਤੈਨੂੰ ਹਜ਼ਾਰ ਪੁੱਤਰ !
ਨਿੱਜ ਹੋਣਿਆਂ, ਚੰਗਾ ਤੁਧ ਬਿਨਾਂ 'ਸੁਥਰਾ'
ਖ਼੍ਵਾਰ ਕਰਨ ਵਾਲਾ ਕੇਹੜੇ ਕਾਰ ਪੁੱਤਰ !

## ਅਮੀਰ ਦਾ ਬੰਗਲਾ

ਕਈ ਵਿਘੇ ਧਰਤੀ ਦੇ ਉਦਾਲੇ ਮਰਦ ਕਦ ਦੀਵਾਰ ਸੀ
ਲੋਹੇ ਦੇ ਫਾਟਕ ਦੇ ਅਗੇ ਇਕ ਖੜਾ ਪਹਿਰੇਦਾਰ ਸੀ
ਅੰਦਰ ਚੁਤਰਫੀਂ ਬਿਰਛ-ਬੂਟੇ ਸੈਂਕੜੇ ਲਾਏ ਹੋਏ
ਕੁਝ ਸੁੰਦਰ ਫੁਲਾਂ ਦੇ ਲਦੇ ਕੁਝ ਫਲਾਂ ਤੇ ਆਏ ਹੋਏ
ਵਿਚਕਾਰ ਉਸ ਸੋਹਣੇ ਬਗੀਚੇ ਦੇ, ਸੁਨਹਿਰੀ ਰੰਗਲਾ
ਅਤਿ ਖ਼ੂਬਸੂਰਤ ਸ਼ਾਨ ਵਾਲਾ ਸੋਭਦਾ ਸੀ ਬੰਗਲਾ
ਉਸ ਦੀ ਬਨਾਵਟ ਤੇ ਸਜਾਵਟ ਤੋਂ ਅਮੀਰੀ ਟਪਕਦੀ
ਉਸ ਦੀ ਸਫਾਈ-ਚਮਕ ਤੇ ਅੱਖੀ ਨ ਸੀ ਟਿਕ ਸਕਦੀ
ਸੀ 'ਡੈਕੋਰੇਸ਼ਨ' ਓਸ ਦੀ 'ਐਕਸਪਰਟ' ਨੇ ਕੀਤੀ ਹੋਈ
ਚਿਮਨੀ ਦੀ ਹਰ ਝਾਲਰ ਸੀ 'ਪੈਰਿਸ-ਗਰਲ' ਦੀ ਸੀਤੀ ਹੋਈ
ਸਭ ਕਮਰਿਆਂ ਵਿਚ 'ਫ਼ਰਨੀਚਰ' ਸੀ 'ਫੈਸ਼ਨੇਬਲ' ਸਜ ਰਿਹਾ
ਹਰ ਚੀਜ਼ ਵਿਚ ਸੀ 'ਯਰਪੀਅਨ ਫੁਲ ਸਟਾਈਲ' ਗਜ ਰਿਹਾ
ਇਕ 'ਨਯੂ ਬ੍ਰਾਈਡ' ਸਮ 'ਡਰਾਇੰਗ ਰੂਮ' ਸੰਦੀ ਸ਼ਾਨ ਸੀ
ਜੇ 'ਸੈੱਟ' ਇੰਗਲਿਸਤਾਨ ਸੀ ਤਾਂ 'ਕਾਰਪੰਟ' ਈਰਾਨ ਸੀ
ਬੈਂਜੋ, ਪਿਆਨੋ, ਵਾਯੋਲਿਨ, ਹਾਰਮੋਨੀਅਮ ਅਰਗਨ ਪਏ
ਉੱਚ 'ਸਿਵਲੀਜੇਸ਼ਨ ਐਜੂਕੇਸ਼ਨ' ਘਰ ਦੀ ਦਸਦੇ ਸਨ ਪਏ
ਟੇਬਲ ਡਰੈੱਸਿੰਗ ਰੂਮ ਦੀ ਸੈੱਟਾਂ-ਕਰੀਮਾਂ ਭਰੀ ਸੀ
ਪਫ, ਕੂੰਬ, ਬ੍ਰਸ਼, ਪੌਡਰ, 'ਲਵਿੰਡਰ' ਲੈਣ ਲੰਮੀ ਧਰੀ ਸੀ

ਦੇਖੋ ਜੇ 'ਡਾਈਨਿੰਗ ਰੂਮ' ਤਾਂ ਭੁਖ ਚਮਕ ਝਟ ਦੂਣੀ ਪਵੇ
ਛੁਰੀਆਂ ਤੇ ਕਾਂਟੇ ਬਿਨਾਂ ਇਕ ਭੀ ਚੀਜ਼ ਨਾ ਛੂਹਣੀ ਪਵੇ
ਸੋਡੇ, ਮੁਰੱਬੇ, ਵਿਸਕੀਆਂ, ਟੌਫ਼ੀ ਤੇ ਹੋਰ ਮਿਠਾਈਆਂ
ਅਧਨੰਗੀਆਂ ਫੋਟੋਜ਼, 'ਮੈਂਟਲਪੀਸ' ਤੇ ਟਿਕਵਾਈਆਂ
ਵਿਚ'ਲਾਇਬ੍ਰੇਰੀ, ਬੁਕਸ ਲੇਟੈਸਟ'ਦਿਸਦੀਆਂ ਸਨ ਸਾਰੀਆਂ
ਨਾਵਲ-ਡਰਾਮੇ ਨਾਲ ਸਨ ਲਦੀਆਂ ਹੋਈਆਂ ਅਲਮਾਰੀਆਂ
ਯੂਰਪਤੇ ਅਮਰੀਕਾ ਦਾ ਲਿਟਰੇਚਰ ਸੀ ਬਹੁ ਭਰਿਆ ਪਿਆ
'ਆਥਰ 'ਤੇ ਪੋਇਟ' ਇੰਗਲਿਸ਼ ਹਰ ਇਕ ਸੀ ਧਰਿਆ ਪਿਆ
ਮੁੱਦਾ ਕੀ ਉੱਥੇ ਐਸ਼ ਦਾ ਮੌਜੂਦ ਕੁਲ ਸਮਾਨ ਸੀ
'ਚਿੜੀਆਂ ਦਾ ਦੁਧ' ਭੀ ਚਾਹੋ ਤਾਂ ਮਿਲਨਾ ਉਥੇ ਆਸਾਨ ਸੀ
ਜੇ ਨਹੀਂ ਸੀ ਤਾਂ ਸਿਰਫ, 'ਨਿਤਨੇਮ ਦਾ ਗੁਟਕਾ' ਨ ਸੀ

## ਲਹੂ ਪਾਣੀ ਨਾਲੋਂ ਗਾੜ੍ਹਾ ਹੈ

ਲੁਟ ਪੁਟ ਜੂਏ ਵਿਚ ਕੌਰਵਾਂ, ਪਾਂਡਵ ਖ਼ਾਕ ਮਿਲਾਏ
'ਤੇਰਾਂ ਸਾਲ ਜੰਗਲੀਂ ਵੱਸੋ, ਕਰੜੇ ਹੁਕਮ ਸੁਣਾਏ
ਪੰਜੇ ਪਾਂਡਵ ਅਤੇ ਦ੍ਰੋਪਦੀ ਨਾਲ ਮਾਤ ਨੂੰ ਲ ਕੇ
ਸਿਰ ਨੀਵਾਂ ਕਰ ਸ਼ਹਿਰੋਂ ਨਿਕਲੇ, ਰਾਹ ਜੰਗਲ ਦੇ ਪੈ ਕੇ
ਦੁਰਯੋਧਨ ਨੂੰ ਕੁਝ ਦਿਨ ਪਿਛੋਂ ਸੋਚ ਕਮੀਨੀ ਆਈ
ਦੁਖੀਏ ਵੀਰਾਂ ਦੇ ਤਾਉਣ ਨੂੰ ਭੱਠੀ ਹੋਰ ਤਪਾਈ
ਕਹਿਣ ਲਗਾ 'ਓ ਕੌਰਵ ਭਾਈਓ,ਸਜ ਬਣ ਕੇ ਸਭ ਜਾਈਏ
'ਜੰਗਲ ਵਿਚ ਪਾਂਡਵਾਂ ਤਾਈਂ, ਤਾਈਏਂ, ਦੁਖ ਪੁਚਾਈਏ'
ਐਸਾ ਨੀਚ ਇਰਾਦਾ ਕਰ ਕੇ, ਇਕ ਸੌ ਕੌਰਵ ਭਾਈ
ਬੜੇ ਲਾਉ ਲਸ਼ਕਰ ਲੈ ਆਪਣੇ, ਕਰ ਕੇ ਤੁਰੇ ਚੜ੍ਹਾਈ

ਹੀਰੇ, ਲਾਲ, ਜਵਾਹਰ, ਮੋਤੀ, ਬਜਤਰ ਪਾ ਵਡਮੁਲੇ
ਸ਼ਸਤ੍ਰ ਸਜਾਏ, ਮੁਛਾਂ ਵਟੀਆਂ, ਵਾਂਗ ਕੁਪਿਆਂ ਫੁਲੇ
ਐਪਰ ਬਨ ਵਿਚ ਜਾਂਗਲੀਆਂ ਨੇ ਸਭ ਨੂੰ ਘੇਰਾ ਪਾਯਾ
ਸਣੇ ਰਾਣੀਆਂ ਕੁਲ ਕੌਰਵਾਂ ਤਾਈਂ ਬੰਨ੍ਹ ਬਿਠਾਯਾ
ਸੁਣ ਕੇ ਖ਼ਬਰ ਯੁਧਿਸ਼ਟਰ ਜੀ ਝਟ ਮਦਦ ਲਈ ਉੱਠ ਭੱਜੇ
ਕਿਹਾ ਭੀਮ ਨੇ 'ਭ੍ਰਾਤਾ ! ਉਹ ਤਾਂ ਵੈਰੀ ਹੈਨ ਨਿਲੱਜੇ
ਉੱਤਰ ਮਿਲਿਆ 'ਵੀਰ ਵੀਰ ਹੈ, ਭਾਵੇਂ ਵੈਰ ਕਮਾਵੇ
'ਦੁਖ ਵਿਚ ਦੇਖ ਵੀਰ ਨੂੰ, ਉਸ ਦਾ ਵੈਰ ਕੁਲ ਭੁਲ ਜਾਵੇ,
ਤੀਰ—ਕਮਾਨ ਸੰਭਾਲ ਪਾਂਡਵਾਂ, ਕੌਰਵਾਂ ਕੁਲ ਛੁਡਾਏ
ਵੀਰ–ਪ੍ਰੇਮ ਦੇ ਮਹਾਂ ਪੂਰਨੇ 'ਸੁਥਰੇ' ਜਗ ਤੇ ਪਾਏ

## ਪਿਆਰੇ ਦੀ ਖ਼ੁਸ਼ੀ ਨਾਲ ਖੁਸ਼ੀ

ਮਾਂਗ ਵਿਚ ਸੰਧੂਰ ਵੇਖ ਕੇ, ਹਨੂੰਮਾਨ ਚਕਰਾਯਾ !
'ਖਬਰੇ ਮਾਤਾ ਨੇ ਇਹ ਸਿਰ ਤੇ ਰੰਗ ਜਿਹ ਕਿਉਂ ਲਾਯਾ ?'
ਰਹਿ ਨ ਸਕਿਆ, ਪੁਛ ਹੀ ਲੀਤਾ, 'ਮਾਤਾ, ਰਾਮ ਪਿਆਰੀ !
'ਲਾਲ ਸੰਧੂਰ ਨਾਲ ਕਿਉਂ ਚਿੱਟੀ ਮਾਂਗ ਰੰਗੀ ਹੈ ਸਾਰੀ ?'
ਮਾਤਾ ਸੀਤਾ ਦੇ ਹਿਰਦੇ ਵਿਚ ਫੇਰਨ ਕੁਛ ਕੁਛ ਹੋਯਾ !
ਅੱਖਾਂ ਅੱਗੇ ਰਾਮ ਪਿਆਰੇ ਦਾ ਆ ਚਿਤਰ ਖਲੋਯਾ !
ਕਹਿਣ ਲਗੀ 'ਏਹ ਲੀਕ ਸੰਧੂਰੀ ਮਿਰੀ ਸੁਹਾਗ ਨਿਸ਼ਾਨੀ !
ਕਹਿੰਦੀ ਹੈ ਕਿ ਜੁਗ ਜੁਗ ਜੀਵੇ ਮੇਰਾ ਮਾਨੀ-ਤਾਨੀ !
'ਏਹ ਸੰਧੂਰ ਵੇਖ ਖੁਸ਼ ਹੋਵੇ ਮੇਰੇ ਸਿਰ ਦਾ ਸਾਈਂ !'
'ਤਦੇ ਮਾਂਗ ਵਿਚ ਇਸ ਨੂੰ ਨਿਤ ਹਾਂ ਲਾਂਦੀ ਚਾਈਂ ਚਾਈਂ !'
ਹਨੂਮਾਨ ਇਹ ਸੁਣ ਕੇ ਟਪਿਆ, ਆਹਾ ਕਿਰਪਾ ਵੱਸੀ !

'ਬੀਬੀ ਮਾਤਾ ! ਧੰਨ ਧੰਨ ਤੂੰ, ਜਿਨ ਏਹ ਘੁੰਡੀ ਦੱਸੀ !
'ਜੇ ਉਂਗਲ ਭਰ ਲੀਕ ਸੰਧੂਰੀ ਖੁਸ਼ੀ ਰਾਮ ਕਰਵਾਵੇ !
'ਇਸ ਦੇ ਲਾਂਇਆਂ ਉਮਰ ਰਾਮ ਦੀ ਆਹਾ, ਜੇ ਵਧ ਜਾਵੇ !
'ਕਿਉਂ ਨਾ ਮੈਂ ਫਿਰ ਸਿਰੋਂ ਪੈਰ ਤਕ ਸਭ ਸੰਧੂਰ ਲਗਾਵਾਂ ?
'ਕਿਉਂ ਨਾ ਪੂਰੀ ਖੁਸ਼ੀ ਓਸ ਦੀ ਜੁਗੇ ਜੁਗੰਤਰ ਪਾਵਾਂ ?
ਇਹ ਕਹਿ ਸਿਰ ਤੋਂ ਪੈਰਾਂ ਤਕ ਇਕ ਦਮ ਸੰਧੂਰ ਲਗਾਇਆ!
ਪਰਲੈ ਤੀਕਰ ਹਨੂਮਾਨ ਨੇ 'ਪਰਮ ਭਗਤ' ਪਦ ਪਾਇਆ !
ਪਿਆਰਾ ਜਿਸ ਗੱਲੋਂ ਖੁਸ਼ ਹੋਵੇ 'ਸੁਥਰੇ ਜੇ ਓਹ ਕਰੀਏ !
ਬਸ ਫਿਰ ਖੁਸ਼ੀਆਂ, ਖੁਸ਼ੀਆਂ, ਖੁਸ਼ੀਆਂ, ਕਦੀ ਨ ਹਾਵੇ ਮਰੀਏ !

## ਪੈਸਿਉਂ ਟੁੱਟਾ

ਪੈਸਿਓਂ ਟੁੱਟਾ ਯਾਰ ਮਿਰਾ ਇਕ ਡਾਢਾ ਇਕ ਦਿਨ ਝੁਰਿਆ !
ਕਹਿਣ ਲੱਗਾ 'ਬਈ ਪੈਸਿਓਂ ਟੁਟ ਮੈਂ ਖ਼ੂੰਜੇ ਵਿਚ ਹਾਂ ਖੁਰਿਆ !
'ਜਾਨ–ਜਵਾਨੀਓਂ ਟੁਟ ਜਾਏ ਭਾਵੇਂ, ਪੈਸਿਓਂ ਕੋਈ ਨਾ ਟੁਟੇ !
'ਧਨ-ਮਸੂਕ ਇਕ ਵਾਰ ਗਲੇ ਲਾ, ਫੇਰ ਪਰ੍ਹੇ ਨਾ ਸੁਟੇ !
'ਪੈਸਿਓਂ ਟੁੱਟੇ 'ਹਾਤਮ ਨੂੰ ਭੀ ਮੂੰਹ ਨਾ ਕੋਈ ਲਗਾਵੇ !
'ਪੈਸਿਓਂ ਟੁੱਟੇ 'ਮਜਨੂੰ ਨੂੰ ਭੀ 'ਲੇਲਾਂ ਠੁੱਠ ਦਿਖਾਵ !
'ਪੈਸਿਓਂ ਟੁਟੇ ਗਭਰੂ ਤਾਈਂ ਵਹੁਟੀ ਹਰਦਮ ਝਾੜੇ !
ਪੈਸਿਓਂ ਟੁਟਾ ਪਿਓ ਮੋਇਆ ਨ ਚੱਜ ਨਾਲ ਕੋਈ ਸਾੜੇ !
'ਪੈਸਿਓਂ ਟੁਟੇ ਰਾਜੇ ਨੂੰ ਭੀ ਨੌਕਰ ਦੰਦ ਦਿਖਾਵਨ !
'ਪੈਸਿਓਂ ਟੁਟੇ ਗਾਹਕਾਂ ਤੋਂ ਹਕ ਵਾਲੇ ਸੜ ਬਲ ਜਾਵਨ !
ਪੈਸਿਓਂ ਟੁਟੇ ਮਿੱਤਰ ਤੋਂ ਸਭ ਮਿੱਤਰ ਅੱਖ ਚੁਰਾਂਦੇ !
'ਪੈਸਿਓਂ ਟੁਟੇ ਰਾਹੀ ਨੂੰ ਮੰਗਤੇ ਭੀ ਨਹੀਂ ਬੁਲਾਂਦੇ !

'ਪੈਸਿਓਂ ਟੁੱਟੇ ਸੌਦਾਗਰ ਦਾ ਨਿਕਲੇ ਝੱਟ ਦਿਵਾਲਾ !
'ਪੈਸਿਓਂ ਟੁੱਟੇ ਭਣਵੀਏ ਨੂੰ ਸਾਲੇ ਆਖਣ ਸਾਲਾ !
'ਪੈਸਿਓਂ ਜੇ ਰੱਬ ਭੀ ਟੁਟ ਜਾਵੇ, ਬੈਠਾ ਢੋਲੇ ਗਾਵੇ !
'ਸ਼ਰਤ ਲਾਓ ਜੇ ਕੋਈ ਭੀ ਉਸਦਾ ਨਾਮ ਜੀਭ ਤੇ ਲਿਆਵੇ !
'ਲਛਮੀ ਤੇ ਵਿਸ਼ਨੂੰ ਨੇ ਇਕ ਦਿਨ ਪ੍ਰਸਪਰ ਸ਼ਰਤ ਲਗਾਈ !
'ਕਿਸ ਦੇ ਲੋਕ ਭਗਤ ਹਨ ਬਹੁਤੇ ? ਮਿਥ ਕੇ ਸ਼ਕਲ ਵਟਾਈ !
'ਦੋਵੇਂ ਇਕ ਮੰਦਰ ਜਾ ਬੈਠੇ, ਆਏ ਭਗਤ ਪਿਆਰੇ !
'ਲਛਮੀ ਦੇ ਸਭ ਚਰਨੀਂ ਲੱਗੇ, ਰੱਬ ਨੂੰ ਧੱਕੇ ਮਾਰੇ !
'ਜਗ ਵਿਚ ਸਭ ਕੁਝ ਐਸਾ ਵੈਸਾ ਜੈਸਾ ਕੈਸਾ ਤੈਸਾ !
'ਪੈਸਾ ਪੈਸਾ ਪੈਸਾ ਪੈਸਾ ਪੈਸਾ ਹੈ ਬਈ ਪੈਸਾ !
ਉਸ ਦਾ ਸੁਣ ਮੈਂ ਹਸਿਆ, ਨਾਲ ਇਸ਼ਾਰੇ ਦਸਿਆ:—
'ਸੁਥਰਾ' ਸਬਕ ਕਮਲ ਤੋਂ ਸਿੱਖ ਜੋ ਚਿੱਕੜ ਵਿਚ ਨਹੀਂ ਫ਼ਸਿਆ!

# ਮੇਰੀ ਜਵਾਨੀ ਮੋੜ ਦੇਹ

ਬੁੱਢਾ ਸੀ ਇਕ ਕੁਰਲਾ ਰਿਹਾ:—
ਰੱਬਾ, ਬਿਤਰਸੀ ਛੋੜ ਦੇਹ—ਮੇਰੀ ਜਵਾਨੀ ਮੋੜ ਦੇਹ !
ਲੈ ਲੈ ਜੋ ਦਿਤੀਆਂ ਦੌਲਤਾਂ, ਲੈ ਲੈ ਜ਼ਮੀਨਾਂ ਖੇਤੀਆਂ !
ਚੁਕ ਲੈ ਮਹਿਲ ਤੇ ਮਾੜੀਆਂ, ਲੈ ਰੇੜ੍ਹ ਗਡੀਆਂ ਮੋਟਰਾਂ !
ਫੂਕਾਂ ਮੈਂ ਇਸ ਧਨ ਮਾਲ ਨੂੰ ? ਜੋ ਦੇ ਜਵਾਨੀ ਖੱਟਿਆ ?
ਕਰ ਕੇ ਪਸੀਨਾ ਖੂਨ ਇਕ, ਚਰਬੀ ਵਗਾ ਕੇ ਆਪਣੀ,
ਕੁੜਕਾ ਕੇ ਆਪਣੀ ਹੱਡੀਆਂ, ਕੱਢ ਮਿੱਝ ਆਪਣੇ ਮਗਜ਼ ਦੀ
ਅਠ ਪਹਿਰ ਕਰਕੇ ਮੇਹਨਤਾਂ ਰਾਤੀਂ ਬਰਾਤੀਂ ਜਾਗ ਕੇ,
ਕਈ ਸਾਲ ਟੱਕਰਾਂ ਮਾਰੀਆਂ, ਦਿਨ ਰਾਤ ਕੋਹਲੂ ਗੇੜਿਆ,

ਰੋ ਕੇ ਜਵਾਨੀ ਦੇ ਮਜ਼ੇ, ਖੋ ਕੇ ਜਵਾਨੀ ਦੇ ਮਜ਼ੇ,
ਕੀ ਲਿਆ ਤੈਥੋਂ ਮਾਲਕਾ ? ਏਹ ਢੇਰ ਚਿੱਟੀਆਂ ਠੀਕਰਾਂ ?
ਲੈ ਲੈ, ਇਹ ਮਾਇਆ ਮੋੜ ਲੈ, ਨਹੀਂ ਲੋੜ ਮੈਨੂੰ ਏਸ ਦੀ,
ਆ ਵੇਖ, ਹੱਥ ਹਾਂ ਜੋੜਦੇ, ਸਾਡੀ ਜਵਾਨੀ ਮੋੜ ਦੇ !
ਆਹ ! ਕਰੜਿਆ, ਵਯੋਪਾਰੀਆ, ਮੇਰੀ ਜਵਾਨੀ ਠਗ ਲਈ,
ਬਦਲੇ 'ਚ ਦਿਤੀ ਚੀਜ਼ ਜੋ, ਮੇਰੇ ਕਿਸੇ ਭੀ ਕੰਮ ਨਾ,
ਰੋਟੀ ਹਜ਼ਮ ਨਹੀਂ ਹੋਂਵਦੀ, ਘੋੜੇ ਨ ਚੜ੍ਹਿਆ ਜਾਂਵਦਾ,
ਕਪੜੇ ਨ ਸੁੰਦਰ ਪਾ ਸਕਾਂ, ਹੈ ਜਿਸਮ ਭੁਗੜੀ ਹੋ ਗਿਆ।
ਪ੍ਰੀਤਮ ਜੇ ਭੇਜੇ ਪੱਤ੍ਰ ਅੱਜ ਹਾਂ ! ਪੜ੍ਹਨ ਤੋਂ ਲਾਚਾਰ ਹਾਂ,
ਲਿਖਣਾ ਚਹਾਂ ਹੱਥ ਕੰਬਦੇ, ਬੋਲਾਂ ਤਾਂ ਮੂੰਹ ਥੱਰਾਉਂਦਾ,
ਕੋਈ ਨ ਕਰਦਾ ਪਯਾਰ ਹੈ, ਕੋਈ ਨਾ ਪੁਛਦਾ ਸਾਰ ਹੈ,
ਨਖ਼ਰੇ ਨ ਕਰ ਕੋਈ ਰੁਸਦਾ ! ਨਾ ਦਿਲ ਹਿਜਰ ਵਿਚ ਖੁਸਦਾ
ਉੱਠਣ ਨ ਹਿਰਦੇ ਵਲਵਲੇ, ਨਾ ਫੁਰਨ ਨਜ਼ਮਾਂ-ਚੁਟਕਲੇ,
ਕੀ ਹੱਜ ਇਸ ਜੀਵਨ ਦਾ ਹੈ ? ਕੀ ਕਰਾਂ ਸੋਨੇ ਢੇਰ ਨੂੰ ?
ਚੁਕ ਲੈ ਏ ਸੋਨਾ ਆਪਣਾ, ਲੈ ਲੈ ਬੁਢੇਪਾ ਆਪਣਾ,
ਬਿਜ਼ਨਿਸ ਦਾ ਇਹ ਦਸਤੂਰ ਹੈ, ਸੌਦਾ ਨਾ ਇਹ ਮਨਜ਼ੂਰ ਹੈ,
ਨਹੀਂ ਹੋਰ ਕੁਝ ਭੀ ਲੋੜਦੇ, ਸਾਡੀ ਜਵਾਨੀ ਮੋੜ ਦੇ-
ਬਾਬਾ, ਜਵਾਨੀ ਮੋੜ ਦੇ !

## ਅੰਬ ਖਾਣੇ ਕਿ ਬੂਟੇ ਗਿਣਨੇ ?

ਅੰਬਾਂ ਦੇ ਇਕ ਬਾਗ ਵਿਚ ਦੋ ਸੱਜਣ ਫਿਰਦੇ ਆਏ
ਪੱਕੇ ਅੰਬ ਦੇਖ਼ ਦਿਲ ਡਾਢੇ ਦੋਹਾਂ ਦੇ ਲਲਚਾਏ
ਇਕ ਤਾਂ ਫੌਰਨ ਲਾਣ ਲਗ ਪਿਆ ਸਭ ਬਿਰਛਾਂ ਦੇ ਲੇਖੇ

ਬੂਟੇ, ਤਨੇ, ਟਾਹਣੀਆਂ ਪੱਤੇ ਨੀਝਾਂ ਲਾ ਲਾ ਦੇਖੇ
ਤਫ਼ਰੀਕਾਂ, ਤਕਸੀਮਾਂ, ਜ਼ਰਬਾਂ, ਅਰਬੇ ਸੱਤੇ ਲਾਵੇ
ਧਰਤੀ ਮਿਣੇ, ਗਿਣੇ ਰੁਖ ਬੂਟੇ ਪਿਆ ਦਿਮਾਗ਼ ਖਪਾਵੇ:—
'ਕਿੰਨੇ ਦੀ ਇਹ ਭੋਂ ਹੋਵੇਗੀ ? ਬਾਗ ਉਤੇ ਕੀ ਲੱਗਾ ?
ਖ਼ੂਹ ਤੇ ਕਿੰਨੀ ਮਾਇਆ ਲੱਗੀ ? ਕਿੰਨੇ ਦਾ ਹੈ ਢੱਗਾ ?
ਕਿੰਨੇ ਬੂਟੇ ? ਤੇ ਫਲ ਕਿੰਨੇ ? ਕੀ ਭਾ ਵਟਕ ਆਊ ?
'ਖੱਟੀ ਖ਼ੱਟੂ ਮਾਲਕ ਇਸ ਤੋਂ ? ਯਾ ਕੁਝ ਘਾਟਾ ਪਾਊ ?
'ਉਗ ਪੈਂਦੇ ਨੇ ਅੰਬ ਕਿਸ ਤਰਾਂ ? ਫਲ ਕੀਕੂੰ ਪੈ ਜਾਵੇ ?
'ਕਿਉਂ ਨਾ ਅੰਬ ਨੂੰ ਲੱਗਣ ਆੜੂ? ਭੇਤ ਨ ਕੋਈ ਸੁਣਾਵੇ !'
'ਉਸ ਨੂੰ ਬੂਟੇ ਗਿਣਦਾ ਛਡ ਕੇ, ਦੂਜੇ ਕੀਤੀ ਧਾਈ
ਮਾਲੀ ਨੂੰ ਜਾ 'ਸਾਹਬ ਸਲਾਮਤ' ਆਖ ਦੋਸਤੀ ਲਾਈ
ਮਾਲੀ ਨੇ ਉਠ ਆਦਰ ਕੀਤਾ, ਮੰਜੇ ਤੇ ਬਿਠਲਾਯਾ
ਸੁਖ ਪੁੱਛੀ, ਜਲ ਪਾਣੀ ਪੁਛਿਆ, ਪੱਖਾ ਪਕੜ ਹਿਲਾਯਾ
ਮਿੱਠੇ ਪੱਕੇ ਅੰਬ ਤੋੜ ਕੇ, ਅੱਗੇ ਆਣ ਟਿਕਾਏ
ਉਸ ਪੱਠੇ ਨੇ ਮਜ਼ੇ ਨਾਲ ਰਜ ਚੂਸੇ, ਗੱਫੇ ਲਾਏ
ਪਹਿਲਾ ਬੂਟੇ-ਪੱਤੇ ਗਿਣ ਗਿਣ ਐਵੇਂ ਖਪਿਆ ਤਪਿਆ
ਦੂਜੇ ਨੇ ਅੰਬ ਖਾਧੇ ਰੱਜ ਕੇ, ਨਾਮ ਰੱਬ ਦਾ ਜਪਿਆ
ਇਸੇ ਤਰ੍ਹਾਂ ਇਸ ਜਗ ਤੇ ਬਹੁਤੇ ਲੋਕੀਂ ਹਨ ਦੁਖ ਪਾਂਦੇ
ਅੰਬ ਨ ਖਾਂਦੇ, ਬੂਟੇ ਗਿਣਦੇ, ਬਿਰਥਾ ਜਨਮ ਗੁਆਂਦੇ
ਕੀ ? ਕਯੋਂ ? ਕਿਸ਼ਤਰ੍ਹਾਂ ? ਕਿੰਨਾ ? 'ਸੁਥਰਾ' ਕਦੀ ਨ ਸੋਚੇ
ਅੰਬ ਖਾਵੇ, ਨਾ ਬਿਰਛ ਗਿਣੇ ਤੇ ਨਾ ਪਿਆ ਜੜ੍ਹਾਂ ਖਰੋਚੇ

# ਸੰਜੀਵਨੀ ਬੂਟੀ

ਬਰਛੀ ਖਾਇ ਲਛਮਨ ਮੁਰਦੇ ਵਾਂਗ ਡਿੱਗਾ,
ਸੈਨਾ ਰਾਮ ਅੰਦਰ ਹਾਹਾਕਾਰ ਹੋਈ!
ਰਾਮ ਰੋਣ ਲੱਗੇ, ਜਾਨ ਖੋਣ ਲੱਗੇ:—
'ਕਿੱਥੇ ਪਹੁੰਚਕੇ ਭਾਗਾਂ ਦੀ ਮਾਰ ਹੋਈ!
ਵੈਦ ਲੰਕਾ ਦਾ ਸੱਦਿਆ, ਸੀਸ ਫੇਰੇ:—
ਇਸ ਦੀ ਦਵਾ ਨਹੀਂ ਕੋਈ ਤਿਆਰ ਹੋਈ!
'ਰਾਤੋ ਰਾਤ 'ਸੰਜੀਵਨੀ' ਕੋਈ ਲਿਆਵੇ,
ਜਾਨ ਬੱਚੂ, ਜੇ ਮਿਹਰ ਕਰਤਾਰ ਹੋਈ!
ਹਨੂਮਾਨ ਆਂਦੀ ਬੂਟੀ, ਜਾਨ ਬਚ ਗਈ,
ਖੁਸ਼ੀਆਂ ਚੜ੍ਹੀਆਂ ਜਾਂ ਗਿੱਚੀ ਉਠਾਈ ਲਛਮਨ!
ਰਾਮ ਹੱਸ ਕੇ ਬੋਲੇ 'ਕੁਝ ਪਤਾ ਭੀ ਊ?
'ਤੇਰੀ ਜਾਨ ਕਿਸ ਚੀਜ਼ ਬਚਾਈ ਲਛਮਨ?
'ਹੋਸੀ ਯਾਦ, ਜੋ ਭੀਲਣੀ ਬੇਰ ਲਿਆਈ,
'ਚਖ ਚਖ ਚੁਣੇ ਹੋਏ, ਸੂਹੇ ਲਾਲ ਮਿੱਠੇ!
'ਉਹਨਾਂ ਲਾਲਾਂ ਤੋਂ ਪੱਥਰ ਦੇ ਲਾਲ ਸਦਕੇ,
'ਓਹਨਾਂ ਮਿੱਠਿਆਂ ਤੋਂ ਘੋਲੀ ਥਾਲ ਮਿੱਠੇ!
ਰਿਸ਼ੀਆਂ ਨੱਕ ਵੱਟੇ, ਤਾਂ ਬੂਦਾਰ ਹੋਏ,
'ਭਰੇ ਹੋਏ ਸਨ ਜੋ ਜਲ ਦੇ ਤਾਲ ਮਿੱਠੇ!
'ਲੱਖਾਂ ਮਾਫੀਆਂ ਬਾਦ ਮੁੜ ਮਸਾਂ ਕੀਤੇ,
'ਉਸੇ ਭੀਲਣੀ ਨੇ ਚਰਨਾਂ ਨਾਲ ਮਿੱਠੇ!
ਗੱਲਾਂ ਇਹ ਤਾਂ ਮਲੂਮ ਹਨ ਸਾਰਿਆਂ ਨੂੰ,

ਦੱਸਾਂ ਗੱਲ ਤੇਰੀ ਅੱਜ ਨਈ ਤੇਨੂੰ!
'ਵੀਰ ! ਤੂੰ ਭੀ ਸੀ ਓਦੋਂ ਇਕ ਭੁੱਲ ਕੀਤੀ,
ਜਿਸ ਦੀ ਸਜ਼ਾ ਇਹ ਭੁਗਤਣੀ ਪਈ ਤੈਨੂੰ!
'ਕਰ ਲੈ ਯਾਦ ਜਦ ਬੇਰ ਸਾਂ ਅਸੀਂ ਖਾਂਦੇ,
'ਤੂੰ ਸੈਂ ਬੇਰ ਮੂੰਹ ਪਾਂਦਾ ਮਜਬੂਰ ਹੋ ਕੇ!
ਮੈਂ ਸਾਂ ਵੇਖਦਾ ਓਸ ਦਾ ਪ੍ਰੇਮ ਨਿਰਛਲ,
'ਤੂੰ ਸੈਂ ਵੇਖਦਾ 'ਜ਼ਾਤ' ਮਗ਼ਰੂਰ ਹੋ ਕੇ!
'ਆਹਾ ! ਭੀਲਣੀ ਭੁੱਲੀ ਸੀ ਦੀਨ ਦੁਨੀਆਂ,
'ਭਗਤੀ ਭਾਵ' ਦੇ ਵਿਚ ਮਖ਼ਮੂਰ ਹੋ ਕੇ!
ਮੋਟੇ ਮੋਟੇ ਦੋ ਬੇਰ ਉਸ ਪਕੜ ਹੱਥੀਂ,
ਮੈਨੂੰ ਦਿਤੇ ਪ੍ਰੇਮ ਭਰਪੂਰ ਹੋ ਕੇ!
'ਉਸ ਅਮੋਲ-ਅਲੱਭ ਸੁਗਾਤ 'ਚੋਂ ਮੈਂ,
ਵੀਰ ਜਾਣ ਤੁਧ ਬੇਰ ਇਕ ਵੰਡ ਦਿਤਾ!
'ਤੂੰ ਨਾ ਕਦਰ ਕਰ, ਅੱਖ ਬਚਾ ਮੇਰੀ,
'ਉਸ ਨੂੰ ਸੁਟ ਹਾਇ ! ਪਿੱਛੇ ਕੰਡ ਦਿਤਾ!
ਓਹੋ ਬੇਰ ਪਰਬਤ ਤੇ ਲੈ ਗਈ ਕੁਦਰਤ,
ਉਸ ਤੋਂ 'ਬੂਟੀ ਸੰਜੀਵਨ' ਉਗਾ ਦਿਤੀ!
ਮੇਘ ਨਾਥ ਤੋਂ ਬਰਛੀ ਲੁਆ ਏਥੇ,
ਤੈਨੂੰ ਮੌਤ ਦੀ ਝਾਕੀ ਦਿਖਾ ਦਿਤੀ!
'ਓਸੇ ਬੇਰ ਦੀ ਬੂਟੀ ਖੁਆ ਤੈਨੂੰ,
'ਤੇਰੀ ਲੋਥ ਵਿਚ ਜਾਨ ਮੁੜ ਪਾ ਦਿਤੀ!
ਤੈਨੂੰ ਦੰਡ, ਅਭਿਮਾਨ ਨੂੰ ਹਾਰ ਦੇ ਕੇ,
'ਸੱਚੇ ਪ੍ਰੇਮ ਦੀ ਫਤਹ ਕਰਾ ਦਿੱਤੀ!
'ਵੀਰ ! ਭੀਲਣੀ ਦੇ ਮੈਲੇ ਹੱਥਾਂ ਦੀ ਥਾਂ,
ਵੇਂਹਦੋਂ ਨੂਰ ਭਰਿਆ ਜੇ ਦਿਲ ਪਾਕ ਉਸ ਦਾ!

'ਤੈਨੂੰ ਮਿਲਦਾ ਸਰੂਰ ਇਸ ਦੰਡ ਦੀ ਥਾਂ,
'ਕਰਦੀ ਘ੍ਰਿਣਾ 'ਸੁਥਰਾ' ਦਿਲ ਨਾ ਚਾਕ ਉਸਦਾ!

# ਨਰਮ ਦਿਲੀ

ਮੇਰੀ ਨਰਮ ਦਿਲੀ ਤੋਂ ਜਣਾ ਖਣਾ,
ਨਾਜਾਇਜ਼ ਲਾਭ ਉਠਾਂਦਾ ਹੈ!
ਮੈਂ ਸਭ ਨੂੰ ਪੂਚ ਪੂਚ ਕਰਦਾ ਹਾਂ,
ਮੈਨੂੰ ਹਰ ਕੋਈ ਧੌਂਸ ਦਿਖਾਦਾ ਹੈ!

ਮਿਤਰਾਂ ਨੂੰ ਕਰਾਂ ਮੁਹੱਬਤ ਮੈਂ ਵੈਰੀ ਨੂੰ ਘ੍ਰਿਣਾ ਨਾ ਕਰਦਾ ਹਾਂ,
ਦਿਲ ਢਾਣਾ ਕਤਲ ਸਮਾਨ ਜਾਣ, ਇਸ ਘੋਰ ਪਾਪ ਤੋਂ ਡਰਦਾ ਹਾਂ,
ਮੈਂ 'ਲਾਇਕ' ਕਹਾਂ 'ਨਲਾਇਕ' ਨੂੰ, 'ਕੋਝੇ' ਨੂੰ ਸੋਹਣਾ ਕਹਿੰਦਾ ਹਾਂ,
ਜੇ ਮੇਰੀ ਨਿੰਦਾ ਕੋਈ ਕਰੇ ਚੁਪ ਕੀਤਾ ਹਸ ਕੇ ਸਹਿੰਦਾ ਹਾਂ,
ਪਰ ਗ਼ਜ਼ਬ, ਮੇਰੀ ਦਿਲ-ਰਖਣੀ ਦੀ, ਕੋਈ ਕਦਰ ਜ਼ਰਾ ਨ ਪਾਂਦਾ ਹੈ!
ਮੈਨੂੰ ਹਰ ਕੋਈ ਧੌਂਸ ਦਿਖਾਂਦਾ ਹੈ!
ਵਡਿਆਂ ਦੀ ਘੂਰੀ ਝਲਦਾ ਹਾਂ, ਕਿਉਂ? ਮਾਨ-ਅਦਬ ਹੈ ਫਰਜ਼ ਮਿਰਾ,
ਨਿਕਿਆਂ ਦੇ ਰੋਸੇ ਸਹਿੰਦਾ ਹਾਂ, ਕਿਉਂ? ਦਿਲ ਜਾਂਦਾ ਹੈ ਲਰਜ਼ ਮਿਰਾ,
ਨਾਰੀ ਦੇ ਨਾਜ਼ ਉਠਾਂਦਾ ਹਾਂ, ਕਿਉਂ? ਅਬਲਾ ਹੈ ਪਿਆਰੀ ਹੈ,
ਯਾਰਾਂ ਦੀ ਭੁਲ ਨਾ ਚਿੱਤ ਧਰਾਂ, ਕਿਉਂ? ਇਉਂ ਹੀ ਨਿਭਦੀ ਯਾਰੀ ਹੈ,
ਪਰ ਸ਼ੋਕ! ਏਸ ਦਾ ਮਤਲਬ ਹੀ, ਕੁਝ ਹੋਰ ਸਮਝਿਆ ਜਾਂਦਾ ਹੈ!
ਮੈਨੂੰ ਹਰ ਕੋਈ ਧੌਂਸ ਦਿਖਾਂਦਾ ਹੈ!
ਕੀ ਟੰਗ ਜਿੰਨਾ ਹੈ ਪੁੱਤ ਮਿਰਾ, ਓਹ ਭੀ ਨਾ ਮੈਥੋਂ ਡਰਦਾ ਹੈ,
ਸੌ ਗੱਲ ਮੰਨ ਕੇ ਇਕ ਨਾ ਮੰਨਾਂ, ਫੌਰਨ ਮੂੰਹ ਗੁੱਸੇ ਕਰਦਾ ਹੈ,

ਕਹਿੰਦਾ ਹੈ 'ਕਦੀ ਨ ਬੋਲਾਂਗਾ, ਨੈਣਾਂ ਵਿਚ ਜਲ ਭਰ ਲੈਂਦਾ ਹੈ,
ਇਕ ਧੌਂਸੋਂ ਡਰ ਕੇ ਮੈਨੂੰ ਝਟ, ਜੋ ਕਹੇ ਸੋ ਕਰਨਾ ਪੈਂਦਾ ਹੈ,
ਆਹ ! ਪ੍ਰੇਮ, ਨਿਮ੍ਰਤਾ, ਸ਼ਾਂਤੀ, ਮੋਹ, ਇਖ਼ਲਾਕ, ਹਮੇਸ਼ ਝੁਕਾਂਦਾ ਹੈ !
ਮੈਨੂੰ ਹਰ ਕੋਈ ਧੌਂਸ ਦਿਖਾਂਦਾ ਹੈ !
ਜੇ ਮੈਂ ਭੀ 'ਹਊ ਹਊ' ਸਿਖ ਲਵਾਂ, ਤਾਂ ਬੇਸ਼ਕ ਮੈਥੋਂ ਡਰਨ ਸਭੀ,
ਮੇਰੀ ਦਿਲ-ਰਖਣੀ ਖ਼ੁਸ਼ੀ ਲਈ, ਸੌ ਖੜੀ-ਖੁਸ਼ਾਮਦ ਕਰਨ ਸਭੀ,
ਪਰ ਲੋੜ ਭਲਾ ਹੈ ਸਾਨੂੰ ਕੀ ? ਅਪਨਾ ਇਖ਼ਲਾਕ ਗਵਾ ਲਈਏ ?
ਦੁਨੀਆ ਹੈ ਮੂਰਖ, ਬਣੀ ਰਹੇ,ਕਿਉਂ ਅਜੀਂ ਗਿਆਨ ਵੰਞਾ ਲਈਏ?
ਜੋ 'ਹੁੰਦੇ ਮਾਣ ਨਿਮਾਣਾ' ਹੈ, ਉਹ 'ਸੁਥਰਾ' ਲੁਤਫ਼ ਉਠਾਂਦਾ ਹੈ !
ਮੈਨੂੰ ਹਰ ਕੋਈ ਧੌਂਸ ਦਿਖਾਂਦਾ ਹੈ !

# ਓ ਯਾਰਾ ਦੌੜ ਦੌੜ ਦੌੜ

ਜਗ ਵਿਚ ਲਗਾਤਾਰ ਹੈ ਜਾਰੀ, ਹਰ ਥਾਂ ਜ਼ੋਰ ਸ਼ੋਰ ਦੀ ਦੌੜ
ਬਹੁਤਾ ਦੌੜੇ ਬਣ ਸੁ ਮੀਰੀ, ਸੁਸਤੀ ਕਰੇ ਤਾਂ ਝੁੱਗਾ ਚੌੜ
ਸਾਰੀ ਕਾਇਨਾਤ ਨੂੰ ਰਬ ਨੇ, ਲਾਏ ਦੌੜਨ ਵਾਲੇ ਪੌੜ
ਹਰਦਮ ਦੌੜ ਕਰਾਵਣ ਖ਼ਾਤਰ, ਏ ਹੈ ਰਚੀ ਜਗਤ ਦੀ ਰੌੜ
ਸੂਰਜ, ਚੰਦ, ਅਣੂ ਪਰਮਾਣੂ, ਵਾਹੋਦਾਹੀ ਨੱਠੀ ਜਾਨ,
ਕੋਈ ਨ ਪਿੱਛੇ ਭੌਂ ਕੇ ਵੇਖੇ, ਅੱਗੇ ਹੀ ਅੱਗੇ ਕਦਮ ਵਧਾਨ,
ਜਲ ਭੀ ਦੌੜੇ, ਵਾਯੂ ਦੌੜੇ, ਪਸ਼ੂ ਪੰਛੀ ਦੌੜੇ ਇਨਸਾਨ,
ਹਰ ਕੋਈ ਅਗੇ ਲੰਘਣਾ ਚਾਹੇ, ਕੋਈ ਨ ਰਹਿਣਾ ਚਾਹੇ ਪਿਛੌੜ
ਜੇ ਹੈ ਤੂੰ ਵੀ ਅਗੇ ਲੰਘਣਾ, ਮੁੰਡਿਆ, ਦੌੜ ਦੌੜ, ਹਾਂ ਦੌੜ !
ਤੂੰ ਹੈਂ 'ਦੌੜ-ਭੂਮਿ' ਵਿਚ ਆਇਆ, ਸੁਪਨੇ ਵਿਚ ਨ ਮੰਗ ਅਰਾਮ
ਵਰਨਾ ਰਹਿ ਜਾਵੇਂਗਾ ਫਾਡੀ, ਅੱਗੇ ਲੰਘਸਨ ਲੋਕ ਤਮਾਮ

ਦੌੜੇ ਵੇਖ, ਕਿਸਤਰਾਂ ਪ੍ਰਿਥਵੀ, ਰਾਤ, ਦੁਪਹਿਰ, ਸਵੇਰ, ਸ਼ਾਮ,
ਤੂੰ ਭੀ ਦੌੜ ਦਬਾਦਬ, ਮਰਦਾ ! ਨਾ ਤਕ ਔੜ ਤੇ ਨਾ ਹੀ ਸੌੜ,
ਅੱਗੇ ਲੰਘਣਾ ਧਰਮ ਤਿਰਾ ਹੈ, ਬਸ ਫਿਰ ਦੌੜ, ਦੌੜ ਹਾਂ ਦੌੜ।
ਅਪਨੇ ਧਿਆਨ ਦੌੜਦਾ ਚਲ ਤੂੰ, ਨਾਚਖ ਮਿੱਠਤ ਨਾ ਛੁਹ ਕੌੜ
ਤੇਰੀ ਲਗਨ ਤੁੜਾਵਨ ਹਿਤ ਹਨ, ਖੜੇ ਅਨੇਕ ਗਪੌੜ ਲਪੌੜ,
ਨਾ ਦਿਲ ਲੁਭ ਕੇ ਦੇਖ ਪਤੌੜ ਤੇ ਨਾ ਘਬਰਾਵੇ ਦੇਖ ਚਿਤੌੜ
ਗੱਜਣਾਂ ਸੇਰਾਂ ਦਾ ਇਉਂ ਜਾਪੇ, ਨਿੱਕੀ ਚੂਹੀ ਦੀ ਜਿਉਂ ਵੌੜ,
ਜਾਵਣ ਇਕੋ ਜਹੇ ਰਾਜੇ ਮੰਗਤੇ, ਭੰਗੀ ਬ੍ਰਾਹਮਣ ਗੌੜ,
ਜੇ ਤੂੰ ਜੱਗ ਦੀ ਇੱਜ਼ਤ ਲੋੜੇਂ, ਮਿਤਰਾ ਦੌੜ, ਦੌੜ, ਹਾਂ ਦੌੜ !
ਜੇ ਤੂੰ ਮੁਕਤੀ ਭੁਕਤੀ ਚਾਹੇਂ, ਉਠ ਕੇ ਦੌੜ, ਦੌੜ, ਹਾਂ ਦੌੜ !
ਜੇਹੜਾ ਕਰੇ ਸੁਸਤੀਆਂ ਉਸ ਦਾ, ਅੱਗਾ ਦੌੜ ਤੇ ਪਿੱਛਾ ਚੌੜ
'ਸੁਥਰੇ' ਭੇਤ ਸਫਲਤਾ ਦਾ ਹੈ ਕੇਵਲ ਦੌੜ ਦੌੜ, ਹੀ ਦੌੜ,
ਓ ਯਾਰਾ, ਦੌੜ, ਦੌੜ, ਦੌੜ ! ਭਰਾਵਾ, ਦੌੜ, ਦੌੜ ਹਾਂ ਦੌੜ !

## ਪਾਟੇ ਖ਼ਾਂ ਤੇ ਨਾਢੂ ਖ਼ਾਂ

ਪਾਟੇ ਖਾਂ ਸੀ ਤੁਰਿਆ ਜਾਂਦਾ, ਗਰਦਨ ਨੂੰ ਅਕੜਾ ਕੇ
ਉਧਰੋਂ ਨਾਢੂ ਖਾਂ ਭੀ ਆਇਆ ਛਾਤੀ ਖੂਬ ਫੁਲਾ ਕੇ
ਇਕ ਦੀ ਗਰਦਨ ਕੁੱਕੜ ਵਾਂਗੂੰ, ਉੱਚੀ ਸਿੱਧੀ ਅਕੜੀ
ਦੂਜਾ ਸਾਨ੍ਹੇ ਵਾਂਗੂ ਜਾਪੇ, ਸੁੱਕੀ ਮੁੜੇ ਨ ਲਕੜੀ
ਪਹਿਲਾ ਨੱਕੋਂ ਠੂੰਹੇਂ ਡੇਗੇ, ਦੂਜਾ ਕੰਨ ਖਜੂਰੇ
ਮੂੰਹ 'ਚੋਂ ਫੂੰ ਫੂੰ ਕਰੇ ਇਕ, ਤੇ ਦੂਜਾ ਗਲੋਂ ਘੰਘੂਰੇ
ਡੂੰਘੀ ਨਦੀ, ਉਤੇ ਪੁਲ ਸੌੜਾ ਕੱਲਾ ਹੀ ਲੰਘ ਸੱਕੇ
ਆਮ੍ਹੋ ਸਾਹਵੇਂ ਟਕਰੇ ਦੋਵੇਂ, ਲਗੇ ਮਾਰਨ ਧੱਕੇ

ਪਾਟੇ ਖਾਂ ਕਹੇ 'ਹਟ ਸੁਸਰੇ ਅੜਾ ਖੜਾ ਕਿਉਂ ਆਗੇ ?
'ਹਮ ਹੈਂ ਪਾਟੇ ਖਾਨ, ਸ਼ੇਰ ਭੀ ਹਮ ਸੇ ਡਰ ਕਰ ਭਾਗੇ !'
ਨਾਢੂ ਖਾਂ ਨੇ ਮੁੱਛਾਂ ਵੱਟੀਆਂ, ਅਤੇ ਕਹਿਕਹਾ ਲਾਯਾ:—
'ਵਾਹ ਰੇ ਪੱਠੇ ਚਿੜੀਆ ਘਰ ਸੇ ਨਿਕਲ ਕਿਸਤਰਾਂ ਆਯਾ ?
'ਨਾਕ ਪਕੜ ਕੇ ਰੁਖਸਾਰੇ ਪਰ ਚਪਤ ਏਕ ਜਮਾਊਂ !
'ਧੀਂਗਾ, ਧੀਂਗੀ, ਅਵੜ ਫਕੜ ਸਭ ਫੌਰਨ ਤੁਝੇ ਭੁਲਾਊਂ !'
ਪਾਟੇ ਖਾਂ ਨੇ ਧੌਲ ਜਮਾਈ, ਨਾਢੂ ਖਾਂ ਨੇ ਮੁੱਕਾ
ਨਾਲੇ ਐਸੀ ਦੰਦੀ ਵੱਢੀ ਮਾਸ ਨ ਛਡਿਆ ਉੱਕਾ
ਚੀਕ ਮਾਰ ਕੇ ਡਿੱਗਣ ਲੱਗਾ, ਜੱਫੀ ਉਸ ਨੂੰ ਪਾਈ
ਗਿਰੇ ਨਦੀ ਵਿਚ ਗੋਤੇ ਖਾਵਣ, ਫਿਰ ਭੀ ਕਰਨ ਲੜਾਈ
ਓਵੇਂ ਓਸੇ ਪੁਲ ਤੇ, ਪਿਛੋਂ ਬੱਕਰੀਆਂ ਦੋ ਆਈਆਂ
ਪ੍ਰੇਮ-ਨਿੰਮ੍ਰਤਾ ਨਾਲ ਮੁਸ਼ਕਲਾਂ ਓਹਨਾਂ ਦੂਰ ਕਰਾਈਆਂ
ਲੇਟ ਗਈ ਇਕ ਬਕਰੀ ਪਹਿਲੇ ਦੂਜੀ ਉਸ ਤੋਂ ਲੰਘੀ
ਰਾਜੀ ਬਾਜੀ ਘਰ ਨੂੰ ਗਈਆਂ, ਨਾ ਕੋਈ ਘੂਰੀ-ਖੰਘੀ
ਪਾਟੇ ਖਾਂ ਨੇ ਵੇਖ ਤਮਾਸ਼ਾ ਕਿਹਾ 'ਅਬੇ ਓ ਉੱਲੂ !
'ਤੁਮ ਸੇ ਬਕਰੀ ਭੀ ਹੈ ਅੱਛੀ, ਡੂਬ ਮਰੋ ਭਰ ਚੁੱਲੂ !
ਜਾਤੇ ਲੇਟ ਅਗਰ ਤੁਮ ਪਹਿਲੇ, ਹੋਤੀ ਕਾਹੇ ਲੜਾਈ ?'
ਨਾਢੂ ਕਿਹਾ 'ਗਧੇ, ਯੇਹ ਹਿਕਮ, ਤੁਮ ਕੋ ਕਿਉਂ ਨਾ ਆਈ ?
'ਤੁਮ ਤੁਮ' ਕਹਿ ਇਕ ਦੂਜਾ ਕੋਸਣ, ਗੋਤੇ ਐਨੇ ਆਏ
ਪਾਟੇ ਖਾਂ ਤੇ ਨਾਢੂ ਖਾਂ ਜੀ, ਦੋਵੇਂ ਨਰਕ ਸਿਧਾਏ

# ਪਾਗ਼ਲ

ਗੈਰ ਮਜ਼੍ਹਬ ਦੇ ਇਕ ਬੰਦੇ ਦਾ ਅੱਫਲ ਖ਼ੂਨ ਵਗਾ ਕੇ
'ਪਾਗ਼ਲ ਵਾਂਗੂ ਬਣਿਆ ਕਾਤਲ, ਵਿਚ ਅਦਾਲਤ ਜਾ ਕੇ
ਉਸ ਦੇ ਇਕ ਭਰਾ ਮਜ਼੍ਹਬੀ ਨੂੰ ਚੌਥੇ ਜਾ ਤੜਫਾਯਾ
ਬਚਣ ਲਈ ਕਾਨੂੰਨੋਂ ਉਸ ਭੀ 'ਪਾਗ਼ਲ' ਰੂਪ ਬਣਾਯਾ।
ਇਸ ਪਰ ਲੋਕੀ ਛਿੱਥੇ ਹੋ ਕੇ ਲਗੇ ਲਾਨਤਾਂ ਪਾਵਣ
ਕਹਿੰਦੇ'ਪਹਿਲਾਂਹਤਿਆ ਕਰਕੇ,ਪਾਗ਼ਲਕਿਉਂਬਣ ਜਾਵਣ?
ਮੈਂ ਪੁਛਿਆ ਕਿ ਪਾਗ਼ਲ ਨਹੀਂ ਤਾਂ ਕੀ ਓਹ ਹੈਨ ਸਿਆਣੇ ?
ਕੀ ਹੈ ਅਕਲਮੰਦਾਂ ਦਾ ਕੰਮ ਏ ? ਚਾਕੂ-ਛੁਰੇ ਚਲਾਣੇ ?
'ਕੀ ਹੈ ਉਨ੍ਹਾਂ ਸ਼ਰਾਰਤੀਆਂ ਦੀ ਬੁੱਧੀ-ਅਕਲ ਟਿਕਾਣੇ ?
'ਮਜ਼੍ਹਬੀ-ਪਰਦੇ ਹੇਠ ਜੋ ਵਰਤਣ ਲਫ਼ਜ਼ ਸਖਤ ਭੜਕਾਣੇ ?
'ਨਿੱਕੀ ਨਿੱਕੀ ਗੱਲ ਹੇਤ ਜੋ ਲੜਨ ਲਈ ਤੁਰ ਪੈਂਦੇ।
'ਓਹ ਤਾਂ ਆਪਨੇ ਆਪ ਸ਼ੁਦਾਈਆਂ ਦੀ ਪਦਵੀ ਨੇ ਲੈਂਦੇ।
'ਤੁਸੀਂ ਤਾਂ ਰੋਵੋ ਦੋ ਵਹਿਸ਼ੀ ਕਿਉਂ ਪਾਗਲ ਬਣਕੇ ਦਸਦੇ ?
'ਗੈਰ-ਦੇਸ਼ ਹਨ ਕੁਲ ਹਿੰਦ ਦੇ ਪਾਗ਼ਲਪਨ ਤੇ ਹਸਦੇ।
'ਲੰਮਾ-ਚੌੜਾ ਦੇਸ਼ ਇੰਡੀਆ ਬਣਿਆ ਪਾਗ਼ਲਖ਼ਾਨਾ।
'ਹਰ ਇਕ ਬੰਦਾ ਭਾਰਤਵਾਸੀ ਹੈ ਮਜ਼੍ਹਬੀ ਦੀਵਾਨਾ।
'ਪਾਗਲ ਹੀ ਹਨ ਗੈਰ ਮਜ਼੍ਹਬ ਨੂੰ ਗਾਲ੍ਹਾਂ ਮੰਦੇ ਕਢਦੇ।
'ਪਾਗਲ ਹੀ ਹਨ ਗੈਰ ਮਜ਼੍ਹਬੀਆਂ ਦੇ ਗਲ-ਗਾਟੇ ਵਢਦੇ।
'ਪਾਗਲ ਹੀ ਹਨ ਦੇਸ਼ ਭਰਾਵਾਂ ਦੇ ਦਿਲ ਸਾੜ ਦੁਖਾਂਦੇ।
'ਪਾਗਲ ਹੀ ਹਨ ਨਾਮ ਮਜ਼੍ਹਬ ਦੇ ਬਦ-ਅਮਨੀ ਫੈਲਾਂਦੇ।
'ਇਨ੍ਹਾਂ ਪਾਗਲਾਂ ਭਾਰਤ ਵਿਚ ਹੈ ਐਸਾ ਝਖੜ ਝੋਯਾ।

ਸਭਘਰ ਪਾਗਲ,ਸਭਘਰਪਾਗਲ,ਸਭਘਰ ਪਾਗਲ ਹੋਇਆ।
'ਏਹ ਪਾਗਲਪਨ ਦੂਰ ਕਰੋ ਝਬ, ਧੋਵੋ ਮੁਖੋਂ ਸਿਆਹੀ
ਹਿੰਦੂ, ਮੁਸਲਮ, ਸਿਖ ਭਰਾਓ, ਬਚੋ, ਨ ਕਰੋ ਤਬਾਹੀ,
ਮਜ਼ੁਬ ਕੋਈ ਭੀ, ਕਦੇ ਨਾ ਦਸਦਾ, ਪ੍ਰਸਪਰ ਵੈਰ ਵਧਾਣਾ
ਪਾਪੀ ਹੈ, ਜੋ ਵੈਰ ਵਧਾਵੇ, ਪੰਡਤ, ਭਾਈ, ਮੁਲਾਣਾ
ਮਜ਼ੁਬ ਤਈਂ ਬਦਨਾਮ ਜੋ ਕਰਦੇ, ਹੈਨ ਵਿਚਾਰੇ ਪਾਗਲ
ਸੁਥਰਾ ਹੈ ਬੇਤੱਸਬ ਦਾਨਾ, ਤੱਸਬ ਮਾਰੇ ਪਾਗਲ।'

## ਅੱਧੀ ਰਾਂਤੀਂ ਕੌੜੇ ਸੌਤੇ

ਘੂਕ ਘੁਰਾੜੇ ਮਾਰ ਰਹੇ ਸਾਂ, ਵਰ੍ਹਨ ਲਗ ਪਿਆ ਛਮ ਛਮ ਛਮ
ਜਾਹ ਓਏ ਚੰਦਰੇ ਨੀਂਦ ਗੁਆਈ, ਕਿਸੇ ਸੁਦਾਈ ਸਮ ਸਮ ਸਮ
ਫੌਜਾਂ ਦੀ 'ਵੌਲੀ' ਜਿਉਂ ਆਈਆਂ,ਬੂੰਦ ਬੁਛਾੜਾਂ ਘਮ ਘਮ ਘਮ
ਦੌੜਭੱਜ ਸੰਗ ਕੋਠੇ ਉਤੇ, ਲਗ ਪਈ ਹੋਵਣ ਧਮ ਧਮ ਧਮ
ਡਰੇ ਨਵੇਲੀ ਨਾਰ ਕਿਸੇ ਦੀ, ਜਾਪਣ ਬੱਦਲ ਯਮ ਜਮ ਯਮ
ਪਲ ਪਲ ਬਿਜਲੀ ਝਾਤੀ ਮਾਰੇ, ਮਾਨੋ ਆਖੇ 'ਕਮ ਕਮ ਕਮ'
ਡਿਗਦੇ ਢਹਿੰਦੇ ਵੜੇ ਕੋਠੜੀ ਲੈ ਕੇ ਬਿਸਤਰ ਨਮ ਨਮ ਨਮ
ਪੱਖੇ, ਬਾਰਾਂਦਰੀ, ਚੁਬਾਰੇ, ਬਾਝ ਘੁੱਟਿਆ ਦਮ ਦਮ ਦਮ
ਮੱਛਰ, ਖਟਮਲ, ਪਿੱਸੂ, ਕੀੜੇ ਡੰਗਣ, ਖਾਵਣ ਚਮ ਚਮ ਚਮ
'ਦੁਲਹਨ ਕੋਈ ਖੁਰਕੇ ਗਿੱਟੇ, ਕਰਨ ਪਜੇਬਾਂ ਛਮ ਛਮ ਛਮ
ਇਕ ਛਮ ਛਮ ਤਾਂ ਦਿਲ ਨੂੰ ਭਾਵੇ ਦੂਈ ਚੜ੍ਹਾਵੇ ਤਮ ਤਮ ਤਮ
ਦਿਲ ਘਬਰਾਵੇ, ਨੀਂਦ ਨਾ ਆਵੇ,ਦਿਲ ਨੂੰ ਖਾਵੇ ਗਮ ਗਮ ਗਮ
ਤੰਗ ਆਣ ਕੇ, ਕ੍ਰੋਧ ਠਾਣ ਕੇ, ਸਿਰ ਤੇ ਛਜ ਲੈ ਬਾਹਰ ਗਿਆ
ਚੀਕ ਮਾਰਕੇ ਕਿਹਾ 'ਪਾਪੀਆ,ਹੁਣ ਤਾਂ ਸਾਹ ਲੈ, ਥਮ ਥਮ ਥਮ

'ਨੀਂਦ-ਆਰਾਮ ਕਿਸੇ ਦੀ ਤੈਨੂੰ, ਨਾ ਪਰਵਾਹ, ਨਾ ਚਿੰਤਾ ਹੈ
'ਅੱਧੀ ਰਾਤੀਂ ਕੌੜੇ ਸੌਂਤੇ, ਆਵੇਂ ਕਰਦਾ ਡਮ ਡਮ ਡਮ
'ਜਦ ਦਾ ਤੈਨੂੰ ਸਿਰੇ ਚੜ੍ਹਾਇਆ, ਕਾਲੀ ਦਾਸ ਬਣਾ ਕੇ ਦੂਤ
'ਤਦ ਦਾ ਆਕੜਿਆ ਤੂੰ ਸਮਝੇਂ, ਸਭ ਸੇ ਬੜ੍ਹ ਕਰ ਹਮ ਹਮ ਹਮ
ਤਿਰਾ ਫਰਜ਼ ਹੈ ਵਿਛੁੜੇ ਮੇਲੇਂ, ਨਾਕਿ ਮਿਲਿਆਂ ਤਾਈਂ ਸਤਾ,
'ਸੁਤਿਆਂ ਸਿਰ ਤੇ,ਕੀ ਕੰਮ ਤੇਰਾ? ਆ ਕੇ ਕਰਨਾ ਢਮ ਢਮ ਢਮ
ਪ੍ਰੀਤਮ ਦਾ ਮੋਹਿ ਨਹੀਂ ਵਿਛੋੜਾ, ਨਹੀਂ ਸੁਨੇਹਾ ਕੋ ਦੇਣਾ,
'ਕਾਲੇ ਦੂਤ ! ਤਿਰੇ ਬਿਨ ਥੁੜਿਆ ਕੰਮ ਨ ਕੋਈ ਮਮ ਮਮ ਮਮ
'ਸੌਣ ਲਈ ਨਾ ਹੈ ਬਰਸਾਤੀ, ਨਾ ਬਿਜਲੀ ਦਾ ਪੱਖਾ ਹੈ
'ਮੁਫ਼ਤ ਗਰੀਬਾਂ ਦੇ ਸਿਰ ਰਾਤੀਂ, ਆਣ ਚਲਾਵੇਂ ਬਮ ਬਮ ਬਮ
'ਰਾਤੀਂ ਤੂੰ ਭੀ ਸਵਿਆਂ ਕਰ ਤੇ ਸੌਣ ਦਿਆ ਕਰ ਸਾਨੂੰ ਭੀ,
ਦਿਨੇ ਖੁਲ੍ਹ ਕੇ ਗੜ ਗੜ ਕਰ ਕੇ,ਵੱਸਿਆ ਕਰ ਤੂੰ ਜਮ ਜਮ ਜਮ
'ਓਦੋਂ ਬੇਸ਼ੱਕ ਵੱਸੀਂ ਰਾਤੀਂ 'ਸੁਥਰਾ' ਜਦੋਂ ਅਮੀਰ ਬਣੂ,
'ਯਾ ਜਦ ਬੁਢਾ ਖੋਢਾ ਹੋ ਕੇ, ਪਊ ਕਮਰ ਵਿਚ ਖ਼ਮ ਖ਼ਮ ਖ਼ਮ !

## ਸੜੂ

ਪੁੱਤ ਦੇ ਸਾਹੁਰੇ ਜਾਣ ਲਈ ਮੈਂ ਰੇਲ ਗਡੀ ਵਿਚ ਚੜ੍ਹਿਆ
ਭਲਾ ਲੋਕ ਇਕ ਬੈਠਾ ਸੀ ਓਹ ਬਿਨ ਕਾਰਨ ਹੀ ਸੜਿਆ
ਲੰਮੀ, ਚੌੜੀ, ਖੁਲ੍ਹੀ ਗੱਡੀ ਬੈਠਣ ਜਿਸ ਵਿਚ ਚਾਲੀ
ਕੱਲਾ ਸੀ ਓਹ ਡਟਿਆ ਹੋਇਆ, ਕਾਕੇ ਤਾਈਂ ਸੰਭਾਲੀ
ਮੇਰੇ ਬੈਠਣ ਨਾਲ ਓਸ ਨੂੰ ਖ਼ਬਰੇ ਕੀ ਦੁਖ ਪੁੱਜਾ !
ਮੱਥਾ ਹੋਇਆ ਠੀਕਰੀਆਂ, ਤੇ ਮੂੰਹ ਸੁਜ ਹੋਇਆ ਕੁੱਜਾ !
ਮੈਂ ਉਸ ਨੂੰ ਖ਼ੁਸ਼ ਕਰਨ ਲਈ, ਕਾਕੇ ਨੂੰ ਪੁਚ ਪੁਚ ਕੀਤਾ

ਪਰ ਉਸ ਉਲਟਾ ਲਾਲ ਅੱਖਾਂ ਕਰ, ਘੁੱਟ ਲਹੂ ਦਾ ਪੀਤਾ
ਫਿਰ ਭੀ ਮੈਂ ਦਿਲ ਤਕੜਾ ਕਰਕੇ,ਪ੍ਰਸ਼ਨ ਪੁੱਛਿਆ ਸਾਦਾ:-
'ਲਾਲਾ ਜੀ ! ਏਹ ਥੋਡਾ ਪੁਤ ਹੈ ਸੁੰਦਰ ਸਾਹਿਬਜ਼ਾਦਾ ?'
ਹਲਕੇ ਕੁਤੇ ਵਾਂਗ ਭੁੜਕ ਕੇ, ਦਿੱਤਾ ਉਸ ਨੇ ਉੱਤਰ:–
'ਜੇ ਏਹ ਮਿਰਾ ਨਹੀਂ ਤਾਂ ਕੀ ਹੈ ਤੇਰੇ ਬਾਪ ਦਾ ਪੁਤਰ ?'
ਹੋ ਕੇ ਢੀਠ ਕਿਹਾ ਮੈਂ 'ਕਾਕਾ ਹੈ ਅਤਿ ਬੀਬਾ ਸੋਹਣਾ'
ਕਹਿਣ ਲਗਾ' ਕੀ ਲਾਕੇ ਨਜ਼ਰਾਂ, ਰੂਪ ਇਦ੍ਹਾ ਈ ਖੋਹਣਾ ?'
ਮੈਂ ਫਿਰ ਕਿਹਾ'ਵਾਹਿਗੁਰੂ ਬਖਸ਼ੇ,ਨਜ਼ਰ ਕੋਈ ਕਿਉਂ ਲਾਵੇ ?'
ਰਾਜ਼ੀ ਰਹੇ, ਜਵਾਨੀ ਮਾਣੇ, ਸੁਖ ਸੰਸਾਰਕ ਪਾਵੇ !'
ਕਿਹਾ ਪਰਤ ਉਸ 'ਕਿਸੇ ਹੋਰ ਦੀ, ਖਾਣੀ ਨਹੀਂ ਇਸ ਖੱਟੀ !
'ਭੋਗੇ ਯਾ ਨਾ ਭੋਗੇ ਐਸ਼ਾਂ ਤੈਨੂੰ ਕੀ ਹੈ ਚੱਟੀ ?'
ਕਿਹਾ ਸਨਿੰਮ੍ਰ 'ਬੱਚਾ ਹੈ ਇਕ ਜੈਸਾ ਹਮਰਾ ਤੁਮਰਾ
'ਮੈਂ ਕਿਉਂ ਬੁਰਾ ਏਸ ਦਾ ਚਿਤਵਾਂ ? ਭੋਗੇ ਵੱਡੀ ਉਮਰਾ !'
ਘੁਰਕ ਕਿਹਾ ਉਸ 'ਪਰੇ ਬੈਠ ਤੁਧ ਕਿਹਾਂ ਨ ਇਸ ਮਰ ਜਾਣਾ
'ਕਾਂ ਦੇ ਕਿਹਾਂ ਢੋਰ ਨਹੀਂ ਮਰਦੇ ਹੁੰਦਾ ਰਬ ਦਾ ਭਾਣਾ !'
ਫਿਰ ਨ ਹਿੰਮਤ ਪਈ ਸੜੂ ਸੰਗ, ਗੱਲ ਨਾ ਕੋਈ ਕੀਤੀ
'ਸੁਥਰੇ' ਬਚਨ ਬਣੌਣੇ 'ਕੁਥਰੇ' ਏਹ ਸੜੂਆਂ ਦੀ ਰੀਤੀ !

## ਕਥਾ ਤੇ ਗਾਲ੍ਹਾਂ

ਇਕ ਮੰਦਰ ਵਿਚ ਪੰਡਤ ਜੀ ਸਨ ਕਥਾ ਵੇਦ ਦੀ ਕਰਦੇ
ਰੋਜ਼ ਹਜ਼ਾਰਾਂ ਸ੍ਰੋਤੇ ਜਾ ਕੇ ਸੁਣ ਸਿੱਖਿਆ ਢਿੱਡ ਭਰਦੇ
ਇਕ ਦਿਨ 'ਸੁਥਰਾ' ਫਿਰਦਾ ਫਿਰਦਾ ਚੱਲ ਓਸ ਥਾਂ ਆਯਾ
–ਸ਼੍ਰੁਤੀ, ਸ਼ਲੋਕ ਅਰਥ ਤੇ ਵਯਾਖਯਾ ਸੁਣਕੇ ਬਹੁ ਰਸ ਪਾਯਾ

ਫੇਰ ਅਚਾਨਕ ਉਠ ਕੇ ਬੋਲਣ ਲੱਗਾ ਲਫ਼ਜ਼ ਅਤਿ ਕੌੜੇ
ਮੰਦ-ਵਾਕ ਸੁਣ ਭੜਕੇ ਲੋਕੀਂ, ਝੱਟ ਫੜਨ ਨੂੰ ਦੌੜੇ
ਪਰ ਸੁਥਰੇ ਨ ਡਾਹੀ ਦਿੱਤੀ, ਲੁਕਿਆ ਕਿਧਰੇ ਜਾ ਕੇ
ਪੰਜ ਦਸ ਦਿਨ ਨਜ਼ਰ ਨਾ ਆਇਆ, ਥੱਕੇ ਲੱਭ ਲਭਾ ਕੇ
ਇਕ ਦਿਨ ਆਣ ਸਿਰੀ ਉਸ ਕੱਢੀ, ਲੋਕਾਂ ਪਿੱਛਾ ਕੀਤਾ
ਭੱਜੇ ਭੱਜੇ ਗੁਰ ਦਰਬਾਰੇ ਆ 'ਸੁਥਰੇ' ਦਮ ਲੀਤਾ
ਸਤਿਗੁਰ ਅੱਗੇ ਲੋਕ ਸ਼ਿਕੈਤਾਂ ਕਰਨ ਲਗੇ ਬੰਨ੍ਹ ਪਾਲਾਂ
'ਮਹਾਰਾਜ ! ਇਸ ਕਥਾ ਹੁੰਦਿਆਂ ਸਾਨੂੰ ਕਢੀਆਂ ਗਾਲ੍ਹਾਂ !'
ਸੁਥਰੇ ਕਿਹਾ 'ਇਨ੍ਹਾਂ ਨੂੰ, ਗੁਰ ਜੀ। ਪੁੱਛੋ, ਓਸ ਦਿਹਾੜੇ
'ਕੀ ਸੀ ਕਥਾ ਹੋਂਵਦੀ ? ਤੇ ਮੈਂ ਕੀ ਪਰਸੰਗ ਵਿਗਾੜੇ ?
'ਏਹ ਕਹਿੰਦੇ ਨੇ ਕਥਾ ਹੁੰਦਿਆਂ ਮੈਂ ਦੁਰਬਚਨ ਸੁਣਾਏ,
'ਕਥਾ ਸ਼ਲੋਕ ਦਸਣ ਜੇ ਮੈਨੂੰ, ਸ਼ੈਦ ਯਾਦ ਆ ਜਾਏ,
ਬਿਤਰ ਬਿਤਰ ਸਭ ਤੱਕਣ ਲਗੇ ਡੌਰ ਭੌਰ ਜਿਹੇ ਹੋ ਕੇ
ਕਹਿਣ 'ਕਥਾ ਤਾਂ ਯਾਦ ਨਹੀਂ, ਇਸ ਕਹੇ ਕੁਬਚਨ ਖਲੋਕੇ'
'ਸੁਥਰਾ' ਹੋਇਆ ਲਾਲ 'ਮੂਰਖੋ ! ਸ਼ਰਮ ਤੁਸਾਂ ਨਾ ਆਂਦੀ ?
'ਗਾਲ੍ਹੀ ਰਹਿੰਦੀ ਯਾਦ ਤੁਹਾਨੂੰ, ਕਥਾ ਭੁਲ ਹੈ ਜਾਂਦੀ ?
'ਦੋ ਘੰਟੇ ਤਕ ਕਥਾ ਹੋਈ, ਮੈਂ ਇਕ ਛਿਨ ਮੰਦਾ ਕਹਿਆ ?
'ਕਥਾ ਕੁਲ ਹੀ ਵਿਸਰੀ, ਕੌੜਾ ਬਚਨ ਯਾਦ ਇਕ ਰਹਿਆ ?
'ਨਿਤ ਸੁਣਦੇ ਹੋ, ਗੁਣ ਬੰਨ੍ਹ ਪਲੇ, ਅਵਗੁਣ ਨੂੰ ਵਿਸਰਾਓ ?
'ਕੀ ਫੈਦਾ ਹੈ ਕਥਾ ਸੁਣਨ ਦਾ, ਜੇ ਨਾ ਰਿਦੇ ਵਸਾਓ ?
ਹੋਇ ਸ਼ਿਕੈਤੀ ਅਤਿ ਸ਼ਰਮਿੰਦੇ, ਸੰਗਤ ਹਸ ਹਸ ਲੇਟੀ
'ਸੁਥਰਾ' ਚਾਲੀ ਸੇਰੀ ਕਹਿੰਦਾ, ਹਾਸੇ ਵਿਚ ਲਪੇਟੀ'

****

# ਵੇਹਲਾ

ਕੇਰਾਂ ਇਕ ਫ਼ਰਿਸ਼ਤੇ ਮੈਨੂੰ, ਰਾਤੀ ਆਣ ਜਗਾਯਾ:—
'ਮੰਗ ਲੈ ਜੋ ਕੁਛ ਮੰਗਣਾ ਹੋਵੇ।' ਰੱਬੀ ਹੁਕਮ ਲਿਆਯਾ
ਮੈਂ ਮੰਗਿਆ ਕਿ 'ਕੰਮ ਕਾਰ ਤੋਂ ਮੈਨੂੰ ਮੁਕਤ ਕਰਾਓ
ਪੰਜ ਰੁਪਯੇ ਟਣ ਟਣ ਕਰਦੇ, ਗ਼ੈਬੋਂ ਰੋਜ਼ ਦਿਵਾਓ
ਝਟ 'ਐਜ਼ ਯੂ ਪਲੀਜ਼' ਆਖ ਕੇ ਛਪਨ ਫ਼ਰਿਸ਼ਤਾ ਹੋਯਾ
ਪੰਜ ਰੁਪਯੇ ਰੋਜ਼ ਮਿਲਣ ਦਾ ਸ਼ੁਰੂ ਨਵਿਸ਼ਤਾ ਹੋਯਾ
ਤੜਕੇ ਉਠਦੇ ਸਾਰ ਸਰ੍ਹਾਣੇ ਚਿੱਟੇ ਚੇਹਰੇ ਸ਼ਾਹੀ
ਪੰਜ ਰੁਪਯੇ ਹੱਥ ਲਗਦੇ ਬਿਨਾਂ ਮਜੂਰੀ—ਫਾਹੀ
ਦਸ ਵੀਹ ਦਿਨ ਤਾਂ ਮੌਜਾਂ ਰਹੀਆਂ, ਜਦ ਚਾਹੀਏ ਤਦ ਸਵੀਏਂ
ਉਠੀਏ, ਨ੍ਹਾਈਏ, ਖਾਈਏ, ਵੇਹਲੇ, ਗਲੀ ਬਜ਼ਾਰੀਂ ਭਵੀਏਂ
ਕੁਝ ਦਿਨ ਬਾਅਦ ਤਬੀਅਤ ਅੰਦਰ ਆਵਨ ਲਗੀ ਉਦਾਸੀ
ਬੈਠੇ—ਉੱਠੇ ਆਣ ਆਕੜਾਂ, ਸੌ ਸੌ ਆਇ ਉਬਾਸੀ
ਮਾਰੀ ਵਾਜ ਨਾਰ ਨੂੰ ਬੋਲੀ: ਕੰਮ ਹਜ਼ਾਰਾਂ ਮੈਨੂੰ
'ਵੇਹਲਾ ਬੈਠਾ ਵਾਜਾਂ ਮਾਰੇਂ ਕੰਮ ਨਾ ਕੋਈ ਤੈਨੂੰ?
ਸੜ ਬਲ ਕੇ ਮੈਂ ਘਰੋਂ ਨਿਕਲਿਆ, ਗਿਆ ਯਾਰ ਦੀ ਹੱਟੀ
ਓਸ ਕਿਹਾ 'ਜਾਹ ਗੱਲੀਂ ਲਾ ਕੇ ਮੇਸ ਨਾ ਮੇਰੀ ਖੱਟੀ!
ਪਗਵੱਟ ਮਿਰਾ ਭਰਾ ਸੀ, ਉਸ ਦੇ ਦਫਤਰ ਫੇਰ ਸਿਧਾਯਾ
ਉਸ ਨੇ ਕਿਹਾ 'ਵੇਹਲਿਆ! ਮੇਰਾ ਵਕਤ ਖਾਣ ਕਿਉਂ ਆਯਾ?
ਉਥੋਂ ਉਠ ਕੇ ਮੌਜੀ ਦਫਤਰ ਵਿਚ ਜਾ ਪਾਏ ਫੇਰੇ
'ਡੀਟਰ ਕਹੇ 'ਵੇਹਲਿਆਂ ਖਾਤਰ ਵਕਤ ਪਾਸ ਨਹਿ ਮੇਰੇ!
ਹੋ ਹੈਰਾਨ ਚੁਫੇਰੇ ਫ਼ਿਰਿਆ ਘਰ ਘਰ ਚੱਕਰ ਲਾਯਾ

ਪਰ ਵੇਹਲੇ ਨੂੰ ਜਿਸ ਨੇ ਡਿੱਠਾ ਸੋ ਵੱਟ ਮੱਥੇ ਪਾਯਾ
ਕੰਮ ਕਾਰ ਵਿਚ ਰੁਝੇ ਸਾਰੇ, ਵੇਹਲਾ ਕਿੱਥੇ ਜਾਵੇ?
ਵੇਹਲੇ ਦਾ ਦਿਲ ਦੁਖੀ ਹੋ ਗਿਆ ਦਿਨ ਬੀਤਣ ਨ ਆਵੇ
ਨੱਕ ਰਗੜ ਕੇ ਆਖਰ ਪਿਛਾ ਰੱਬ ਨੂੰ ਆਖ ਛੁਡਾਯਾ
ਪੰਜ ਰੁਪਏ 'ਸੁਥਰੇ' ਛੱਡੇ, ਕੰਮ ਵਲ ਦਿਲ ਨੂੰ ਲਾਯਾ

## ਦੂਜਾ ਵਿਆਹ

ਪੁੱਤਰ ਧੀਆਂ ਹੁੰਦਿਆਂ ਸੁੰਦਿਆਂ ਯਾਰ ਮੇਰੇ ਝਖ ਮਾਰੀ
ਯਾਨੀ ਇਕ ਦੇ ਮਰਨ ਸਾਰ, ਲੈ ਆਂਦੀ ਦੂਜੀ ਨਾਰੀ
ਮਿੰਨਤ ਕੀਤੀ, ਦਮੜੇ ਖਰਚੇ, ਝਟ ਪਟ ਵਿਆਹ ਕਰਾਯਾ
ਕਰੇ 'ਬੰਦ ਸੀ! ਬੂਹਾ ਸ਼ਾਦੀ-ਕੁੰਜੀ ਨਾਲ ਖੁਲ੍ਹਾਯਾ
ਕੁਝ ਦਿਨ ਬਾਦ ਜਦੋਂ ਮੈਂ ਮਿਲਿਆ, ਝਾੜ ਓਸ ਨੂੰ ਪਾਈ:-
'ਭਲਿਆ ਲੋਕਾ! ਬੱਚੇ ਹੁੰਦਿਆਂ, ਸੰਗ ਨਾ ਤੈਨੂੰ ਆਈ?
'ਅਧੀ ਦਰਜਨ ਕੁੜੀਆਂ ਮੁੰਡੇ, ਫਿਰ ਕਿਉਂ ਸ਼ਾਦੀ ਕੀਤੀ?
'ਮਰਨ ਵਾਲੀ ਦੀ ਰੂਹ ਕੀ ਆਖੂ? ਸ਼ਰਮ ਘੋਲ ਹੀ ਪੀਤੀ
ਕਹਿਣ ਲਗਾ 'ਓ ਗਲ ਤਾਂ ਸੁਣ ਲੈ, ਐਵੇਂ ਰੋਲਾ ਪਾਵੇਂ
'ਦੂਜੇ ਦੀ ਨਾ ਸੁਣੇਂ ਸੁਣਾਵੇਂ, ਅਪਨੀ ਦੱਬੀ ਜਾਵੇਂ,
ਜੇ ਨਾ ਦੂਜੀ ਸ਼ਾਦੀ ਕਰਦਾ ਕੌਣ ਪਾਲਦਾ ਬੱਚੇ?
'ਬਚਿਆਂ ਹਿਤ ਹੀ ਸ਼ਾਦੀ ਕੀਤੀ, ਬਚਨ ਸੁਣਾਵਾਂ ਸੱਚੇ
'ਕੌਣ ਨੁਹਾਂਦਾ? ਕੌਣ ਧੁਆਂਦਾ? ਰੋਟੀ ਕੌਣ ਪਕਾਂਦਾ?
ਬਚਿਆਂ ਦੀ ਮੈਂ, ਸੇਵਾ ਕਰਦਾ, ਯਾ ਰੁਜ਼ਗਾਰ ਕਮਾਂਦਾ?
'ਬੱਚਿਆਂ ਦੇ ਸੁਖ ਲਈ ਸੱਜਣਾ ਸ਼ਾਦੀ ਹੋਰ ਕਰਾਈ
'ਵਰਨਾ ਬੱਚੇ ਰੁਲ ਖੁਲ ਜਾਂਦੇ, ਝੂਠ ਨਾ ਬੋਲਾਂ ਰਾਈ!'

ਮੈਂ ਪੁਛਿਆ 'ਤਾਂ ਖ਼ੈਰ, ਖ਼ੂਬ ਹੁਣ ਬੱਚੇ ਹੋਸਣ ਪਲਦੇ ?
'ਸਕੀਆਂ ਵਾਂਗ ਲਾਡ ਹੋਊ ਕਰਦੀ ? ਖੁਸ਼ੀ, ਖੇਡਦੇ ਮਲਦੇ ?'
ਕਹਿਣ ਲਗਾ ਹਾਂ, ਨਾਨਕਿਆਂ ਘਰ ਘਲ ਛਡੇ ਨੇ ਸਾਰੇ
'ਨਵੀਂ ਨਾਰ ਸੰਗ ਦੋ ਦਿਨ ਭੀ ਨਾ ਬਦ-ਕਿਸਮਤਾਂ ਗੁਜ਼ਾਰੇ !'
ਹਾਸਾ-ਰੋਣਾ ਦੋਵੇਂ ਆਏ, ਸੁਣ ਕੇ ਦਸ਼ਾ ਨਿਆਰੀ
'ਸੁਥਰਾ' ਇਸ ਬਿਨ ਹੋਰ ਕਹੇ ਕੀ ? ਯਾਰਾ ! ਤੂੰ ਝਖ਼ ਮਾਰੀ !'

# ਹੋਲੀ ਸੀ

ਨਿਕਲ ਅਡੋਲ ਡੋਲਿਓਂ ਆਈ, ਨਾ ਥਿੜਕੀ ਨਾ ਡੋਲੀ ਸੀ
ਗੁਟਕੂ ਗੁਟਕੂ ਘੁੱਗੀ ਵਾਂਗੂ, ਨਾਜ਼ਕ ਜਿਵੇਂ ਮਮੋਲੀ ਸੀ
ਸੰਗ ਸੁੰਦਰੀਆਂ ਦੀ ਇਕ ਟੋਲੀ, ਖਬਰੇ ਕਿੱਥੋਂ ਟੋਲੀ ਸੀ
ਗੋਲੀ ਵਾਂਗ ਪੈਰ ਤੇ ਡਿੱਗੀ, ਮਾਨੋ ਮੇਰੀ ਗੋੱਲੀ ਸੀ
ਘੁੰਡ ਚੁਕਿਆ ਮੈਂ ਦੋਹੀਂ ਹੱਥੀਂ, ਬਿਜਲੀ ਆਲੀ ਭੋਲੀ ਸੀ
ਵੀਣੀ ਵਿਚ ਉਂਗਲਾਂ ਖੁਭ ਗਈਆਂ, ਜਹੀ ਗੁਦਗੁਦੀ ਪੋਲੀ ਸੀ
ਡੋਲ੍ਹੀ ਓਸ ਕਟੋਰੀ ਕੇਸਰ, ਤੇ ਗੁਲਾਲ ਦੀ ਝੋਲੀ ਸੀ
ਸਭ ਸਖੀਆਂ ਰੰਗ ਛਿੜਕਣ ਲਗੀਆਂ, ਪਲ ਵਿਚ ਮਚਗਈ ਹੋਲੀ ਸੀ
ਕੋਈ ਮਾਰ ਪਚਕਾਰੀ ਭੱਜੇ, ਕਿਸੇ ਗੁਲਾਲੀ ਖੋਲ੍ਹੀ ਸੀ
ਕਰਨ ਮਖੌਲ ਟਿਚਕਰਾਂ ਹਾਸੇ, ਭਾਂਤ ਭਾਂਤ ਦੀ ਬੋਲੀ ਸੀ
ਸੰਗਾ ਲਾਹ ਕੇ ਮੈਂ ਭੀ, ਆਪਣੀ ਹਿੰਮਤ ਅਕਲ ਟਟੋਲੀ ਸੀ
ਸੂਰਣ-ਕੌਲ ਕਸਤੂਰੀ ਘੋਲੀ, ਛਿਣਕ, ਜਿੰਦੜੀ ਘੋੱਲੀ ਸੀ
ਮੇਰੀ ਪੱਗ ਗੜੂੰਚੂ ਹੋਈ, ਉਸ ਦੀ ਭਿੱਜੀ ਚੋੱਲੀ ਸੀ
ਇਕ ਸਹੇਲੀ ਬੜੀ ਠਠੋਲੀ, ਬੁੱਲੀ ਲਾਲ ਨਿਓਲੀ ਸੀ
ਚੂਚੇ ਵਾਂਗੂ ਫੜ ਕੇ ਉਸ ਨੇ ਮੇਰੀ ਧੌਣ ਮਧੋਲੀ ਸੀ

ਇਕ ਹੋਰ ਤੱਤਾਰੋ ਐਸੀ, ਮਾਨੋ ਵਾਉਵਰੋਲੀ ਸੀ
ਲਾਟੂ ਵਾਂਗੂੰ ਭੌਂਦੀ ਫਿਰਦੀ, ਸਭ ਦੀ ਜਿਵੇਂ ਵਿਚੋਲੀ ਸੀ
ਉਸ ਤੋਂ ਭੀ ਇਕ ਵਧ ਚੰਚਲ ਨੇ, ਗੁਤ ਫੜਾਉਂਦੀ ਘਚੋਲੀ ਸੀ
ਮੈਂ ਮੂਰਖ ਨੇ ਜੋਸ਼ 'ਚ ਆ ਕੇ, ਖੁਸ਼ਬੋ ਸੁਟੀ ਅਮੋਲੀ ਸੀ
ਰਾਣੀ ਦੀ ਅੱਖੀਂ ਛਿਟ ਪੈ ਗਈ, ਚੀਕ ਵਜੀ ਜਿਉਂ ਗੋਲੀ ਸੀ
ਹਾ ! ਹਾ ! ਕੁਝ ਭੀ ਨਜ਼ਰ ਨ ਆਯਾ ਤਬ੍ਹਕ ਅੱਖ ਜਦ ਖੋਲ੍ਹੀ ਸੀ
ਘੜੀ ਮੁੜੀ ਮੈਂ ਮੀਟ ਅੱਖੀਆਂ, ਰੋ ਰੋ ਜਿੰਦੜੀ ਰੋਲੀ ਸੀ
ਫੇਰ ਕਦੀ ਨ ਖੇਡੀ ਹੋਲੀ, ਓਹੋ ਹੋਲੀ, ਹੋ ਲੀ ਸੀ
ਲੋਕ ਆਖਦੇ 'ਹੋਲੀ ਹੈ' ਪਰ 'ਸੁਥਰਾ' ਕਹਿੰਦਾ 'ਹੋਲੀ ਸੀ

## ਆਦਮ ਬੋ

ਸਾਡਾ ਇਕ ਗੁਆਂਢੀ ਬਾਬੂ, ਪੈਰ ਜਦੋਂ ਘਰ ਧਰਦਾ
'ਆਦਮ ਬੋ 'ਆਦਮ ਬੋ' ਕਹਿੰਦਾ, ਫੂੰ ਫੂੰ ਫੂੰ ਫੂੰ ਕਰਦਾ
ਹਊਏ ਵਾਂਗੂੰ ਹਊ ਹਊ ਕਰ ਕੇ, ਸਭ ਨੂੰ ਘੂਰੇ ਤਾੜੇ
ਜੀਭ–ਦਾਤਰੀ ਤਿੱਖੇ–ਦੰਦੀ, ਟੱਬਰ ਦੇ ਦਿਲ ਪਾੜੇ
ਕੜਕੇ, ਭੜਕੇ, ਗਾਲਾਂ ਕੱਢੇ ਦਬਕਾਏ ਤੇ ਝਿੜਕੇ
ਚਿਣਗੀ ਕੋਲੇ ਵਾਂਗ ਪਟਾਕੇ ਮਾਰ ਮਾਰ ਕੇ ਤਿੜਕੇ
ਉਸਦ। ਸ਼ਕਲ ਵੇਂਹਦਿਆਂ ਬੱਚੇ, ਸਹਿਮਣ, ਲੁਕ ਛਿਪ ਜਾਵਣ
ਹੋਵੇ ਦਫ਼ਾ ਘਰੋਂ ਜਦ ਬਾਬੂ, ਸਾਰੇ ਸ਼ੁਕਰ ਮਨਾਵਣ
ਇਕ ਦਿਨ ਉਸ ਦੀ ਵਹੁਟੀ ਛੋਟੇ ਬੱਚੇ ਤਾਂਈ ਪੜ੍ਹਾਂਦੀ
ਊੜੇ ਐੜੇ ਨਾਲ ਨਾਲ ਸ਼ੁਭ ਗੁਣ ਸੀ ਦਸਦੀ ਜਾਂਦੀ:—
'ਬੇਟਾ ! ਊੜਾ ਆਖੇ:—ਚੰਗਾ ਹੈ ਉਪਕਾਰ ਕਮਾਣਾ
'ਜਿਥੋਂ ਤੀਕਰ ਬਣੇ, 'ਯਤੀਮਾਂ' ਨੂੰ ਅਰਾਮ ਪੁਚਾਣਾ

ਤੇਰਾ ਹਾਣੀ ਲਾਲੂ ਭੀ ਹੈ, ਦੀਨ ਅਨਾਥ ਵਿਚਾਰਾ
ਪਿਤਾ ਓਸ ਦਾ ਮਰ ਚੁੱਕਾ ਹੈ, ਹੋਰ ਨ ਕੋਈ ਸਹਾਰਾ
'ਕੌਣ ਓਸ ਨੂੰ ਲਾਡ ਲਡਾਵੇ ? ਖੇਡਾਂ ਕੌਣ ਖਿਡਾਵੇ ?
'ਕੌਣ ਓਸ ਨੂੰ ਪੈਸੇ ਦੇਵੇ ? ਕਿਥੋਂ ਖਰਚੇ ਖਾਵੇ ?
ਫਰਜ਼ ਤਿਰਾ ਹੈ ਕਦੀ ਕਦੀ ਕੁਝ, ਉਸ ਤੇ ਤਰਸ ਕਮਾਵੇਂ
'ਅਪਨੇ ਜੇਬ ਖਰਚ 'ਚੋਂ ਪੈਸੇ, ਉਸ ਨੂੰ ਭੀ ਖਰਚਾਵੇਂ !
ਬੇਟੇ ਕਿਹਾ 'ਝਾਈ ਜੀ ! ਕਿਉਂ ਨ ਪੂਰਾ ਪੁੰਨ ਕਮਾਈਏ ?
'ਬਾਬੂ ਹੀ ਚਾ ਉਸ ਨੂੰ ਦਈਏ, ਖੁਦ ਯਤੀਮ ਹੋ ਜਾਈਏ
ਝਿੜਕਾਂ ਝੰਬਾਂ ਤੋਂ ਸਾਡੀ ਵੀ ਹੋਵੇ ਜਾਨ ਸੁਖੱਲੀ
'ਲਾਲੂ ਦੀ ਭੀ ਹਟੇ ਯਤੀਮੀ, ਹੋਵੇ ਮੌਜ ਦੁਵੱਲੀ !
ਮੈਂ ਸੁਣਿਆ ਤਾਂ ਬਾਬੂ ਜੀ ਨੂੰ ਹਸ ਹਸ ਪੀਪੂ ਕੀਤਾ:—
'ਵਾਹ ਜੀ ! ਫੂ ਫੂ ਸੰਦਾ 'ਸੁਥਰਾ' ਸਵਾਦ ਪੁੱਤ ਤੋਂ ਲੀਤਾ ।'

## ਹੋਛਾ ਗੱਭਰੂ

ਇਕ ਅੰਨ੍ਹੀ ਦਾ ਦੂਲੋ ਇਕ ਦਿਨ, ਪ੍ਰੇਮ ਲਗਾ ਦਿਖਲਾਵਣ—
'ਪਿਆਰੀ ! ਤੇਰੇ ਨਾਲੋਂ ਮੈਨੂੰ ਪਰੀਆਂ ਭੀ ਨਾ ਭਾਵਣ
'ਭਾਵੇਂ ਤੂੰ ਹੈਂ ਅੱਖੋਂ ਅੰਨ੍ਹੀਂ, ਮੈਂ ਦੋ ਨੈਣਾਂ ਵਾਲਾ
ਰੰਗ ਮੇਰਾ ਹੈ ਗੋਰਾ ਚਿੱਟਾ, ਤੇਰਾ ਤਵਿਓਂ ਕਾਲਾ
'ਤੇਰੇ ਮੁਖ ਤੇ ਦਾਗ ਸੀਤਲਾ ਖੱਖਰ ਵਾਂਗ ਡਰਾਂਦੇ
ਮਿਰਾ ਚੰਦ ਮੁਖ ਵੇਖ ਤਾਰਿਆਂ ਵਾਂਗੂੰ ਲੋਕ ਲਜਾਂਦੇ
'ਤੂੰ ਅਨਪੜ੍ਹ ਤੇ ਬਾਪ ਤਿਰਾ ਟੁੱਟੀ ਹੱਟੀ ਵਾਲਾ
'ਮੈਂ ਵਿਦਵਾਨ, ਸ਼ੁਕੀਨ, ਸਜੀਲਾ, ਅਫ਼ਸਰ ਖੱਟੀ ਵਾਲਾ
'ਜਿਸ ਤਰਫੋਂ ਲੰਘ ਜਾਵਾਂ ਕੇਰਾਂ, ਉਂਗਲਾਂ ਲੋਕ ਉਠਾਵਣ

'ਸ਼ਾਦੀ ਲਈ ਅਮੀਰ ਘਰਾਂ ਤੋਂ, ਰੋਜ਼ ਸੁਨੇਹੇ ਆਵਣ
'ਪਰ ਮੈਂ ਤੇਰੀ ਖਾਤਰ ਦਿਲ ਵਿਚ ਕੋਈ ਗੱਲ ਨ ਲਿਆਵਾਂ
'ਅਕਲ ਸ਼ਕਲ ਨ ਅੱਖਾਂ ਤਿਰੀਆਂ, ਫਿਰ ਭੀ ਲਾਡ ਲਡਾਵਾਂ
'ਕਾਸ਼! ਰੱਬ ਤੋਂ ਇਕ ਛਿਨ ਖਾਤਰ, ਹੀ ਅੱਖਾਂ ਤੂੰ ਪਾਵੇਂ
ਮੇਰੀ ਹੁਸਨ, ਜਵਾਨੀ ਤੇ ਕੁਰਬਾਨੀ ਦੇ ਗੁਣ ਗਾਵੇਂ!'
ਹਉਕਾ ਭਰ ਕੇ ਅੰਨ੍ਹੀ ਬੋਲੀ 'ਕਹਿ ਲੈ ਜੋ ਕੁਝ ਕਹਿਣਾ
'ਮਾਰੋ ਰੱਜ ਗਪੌੜ-ਸ਼ੇਖੀਆਂ, ਪਰ ਧੋਖੇ ਨਾ ਰਹਿਣਾ
'ਠੀਕ ਸਮਝਦੀ ਹਾਂ ਮੈਂ, ਹੋਸੋ ਤੁਸੀਂ ਮਿਰੇ ਹੀ ਜੈਸੇ
'ਕੀ ਹੋਇਆ ਜੇ ਅੱਖਾਂ ਵਾਲੇ ? ਬਾਕੀ ਐਸੇ ਵੈਸੇ
'ਹੋਛੇ ਸਵਾਮੀ ! ਤੁਸੀਂ ਜੇਕਰਾਂ ਸਚ ਮੁਚ 'ਸੁਥਰੇ' ਹੋਵੋ!
'ਇੰਜ ਹਸਾਨ ਨ ਕਦੀ ਜਤਾਓ, ਮਿਰੇ ਦੁੱਖ ਵਿਚ ਰੋਵੋ!'

# ਅਮੀਰ ਗਰੀਬ

ਇਕ ਧਨੀ ਦੀ ਵਾਦੀ ਹੀ ਸੀ, ਹਰਦਮ ਝੁਰਦਾ ਰਹਿੰਦਾ:-
'ਬਾਬਾ! ਦੌਲਤ ਹੈ ਦੁਖਦਾਈ, ਸਚ ਸਚ ਮੈਂ ਹਾਂ ਕਹਿੰਦਾ
'ਲੋਕ ਸਮਝਦੇ ਸੁਖੀ ਅਸਾਨੂੰ, ਪਰ ਸਾਨੂੰ ਦੁਖ ਭਾਰੀ
'ਮਾਇਆ ਕਾਰਣ ਵਧੀ ਸੌ ਗੁਣਾਂ, ਸਾਡੀ ਜ਼ਿੰਮੇਵਾਰੀ
'ਚੰਦਾ ਮੰਗਣ ਵਾਲੇ ਹੀ ਨਹੀਂ ਖਹਿੜਾ ਸਾਡਾ ਛਡਦੇ
'ਚਿੱਚੜ ਵਾਂਗੂ ਚੰਬੜ ਜਾਂਦੇ, ਰੋਜ਼ ਤਲੀ ਆ ਟਡਦੇ।
'ਸਕੇ ਸੋਧਰੇ ਕਰਜ਼ਾ ਮੰਗਣ, ਰਾਤ ਦਿਨੇ ਸਿਰ ਖਾਂਦੇ
'ਗੂੜ੍ਹੇ ਯਾਰ ਉਂਜ ਹੀ ਲੁੱਟਣ ਮਾਲ ਝਪਟ ਲੈ ਜਾਂਦੇ
'ਵਹੁਟੀ' ਪੁੱਤਰ, ਧੀਆਂ, ਭੈਣਾਂ ਭਾਈ, ਬਹੂ ਜਵਾਈ
'ਚੂਸਣ ਲਹੂ, ਬੋਟੀਆਂ ਨੋਚਣ, ਫਿਰ ਭੀ ਦੇਣ ਦੁਹਾਈ

'ਸਭਾ ਸੁਸੈਟੀ ਵਿਚ ਜੇ ਜਾਈਏ, ਫੜ ਪਰਧਾਨ ਬਨਾਵਣ
'ਫੇਰ ਕਹਿਣ 'ਦਿਓ ਗੱਫੇ ਬਹੁਤੇ' ਖੀਸੇ ਨੂੰ ਹਥ ਪਾਵਣ
ਖੁਲ੍ਹੇ ਫੰਡ ਜੇ ਕੋ ਸਰਕਾਰੀ, ਅਫਸਰ ਕਰਨ ਇਸ਼ਾਰੇ:—
'ਰਾਇ ਸਾਹਿਬ ਡੋ ਚੰਡਾ ਇਸ ਮੇਂ, ਲੋ ਖ਼ਿਟਾਬ ਫਿਰ ਭਾਰੇ'
'ਜਿੱਧਰ ਦੇਖੋ ਓਧਰ ਹਰ ਕੋਈ, ਮੰਗਦਾ ਦਿੱਸੇ ਪੈਸਾ
'ਵਿਚ ਸ਼ਿਕੰਜੇ ਕੁੜਕਣ ਹਡੀਆਂ, ਫਸਿਆ ਹਾਂ ਮੈਂ ਐਸਾ
'ਯਾਰੋ ਪੈਸਾ ਬਹੁ ਦੁਖਦਾਈ, ਨਿਰਧਨ ਅਤਿ ਸੁਖ ਪਾਵਣ
'ਦਿਨੇ ਖੱਟਣ ਤੇ ਰਾਤੀਂ ਖਾਵਣ, ਮੌਜ ਨਿਚਿੰਤ ਉਡਾਵਣ !'
ਪਾਸੋਂ ਇਕ ਗ਼ਰੀਬ ਮਖੌਲੀ, ਕਿਹਾ 'ਨ ਜੀ ਕਲਪਾਓ
'ਦੁੱਖ-ਮੂਲ ਧਨ ਮੈਨੂੰ ਚਾ ਦਿਓ, ਆਪ ਅਨੰਦ ਉਡਾਓ !'
ਪਾ ਲਿਆ ਸੇਠ ਹੁਰਾਂ ਸਿਰ ਨੀਵਾਂ, 'ਸੁਥਰਾ' ਖਿੜ ਖਿੜ ਹਸਿਆ
'ਨਿਰਧਨ-ਧਨੀ ਖ਼ੁਸ਼ੀ ਨਹੀਂ ਕੋਈ, ਜਗ-ਚਿੱਕੜ ਜੋ ਫਸਿਆ'

## ਹੁਸਨ ਕਿ ਹਕੂਮਤ ?

ਭਗਤੀ ਕੀਤੀ, ਰੱਬ ਪ੍ਰਗਟਿਆ, ਖੁਸ਼ੀ ਕਮਾਲ ਦਿਖਾ ਦਿਤੀ:—
'ਹੁਸਨ-ਹਕੂਮਤ' 'ਚੋਂ ਇਕ ਲੈ ਲੈ ਅਜਬ ਅੜੌਣੀ ਪਾ ਦਿਤੀ
ਡਿੱਠਾ 'ਹੁਸਨ' ਨੈਣ ਚੁੰਧਿਆਏ, ਕਹਿਣ ਲਗਾ ਮੈਂ ਮਾਲਕ ਹਾਂ
'ਧਰਤ, ਅਕਾਸ਼, ਪਤਾਲ, ਸਰਿਸ਼ਟੀ ਜੜ੍ਹ-ਚੇਤਨ ਦਾ ਪਾਲਕ ਹਾਂ
'ਸ੍ਰਿਸ਼ਟਾ ਹੁਸਨ' ਸ੍ਰਿਸ਼ਟੀ ਹੁਸਨ, ਹੁਸਨ ਹੁਸਨ ਸਭ ਪਸਰ ਰਿਹਾ
'ਅਤੀਕਠੋਰ ਹਿਰਦਿਆਂਵਿਚ ਭੀ,ਸਿਰਫ ਹੁਸਨਕਰ ਅਸਰ ਰਿਹਾ
'ਸੁਰ ਨਰ, ਦੇਵ, ਬਨਸਪਤਿ ਪੰਛੀ, ਮਸਤ ਹੁਸਨ ਤੇ ਸਾਰੇ ਨੇ
'ਹੁਸਨ ਅਗੇ ਹਥ ਜੋੜ ਡਿਗਦੇ ਹਾਕਮ-ਰਾਜੇ ਭਾਰੇ ਨੇ
'ਮੰਗ ਲੈ ਮੈਨੂੰ ਓ ਖੁਸ਼-ਕਿਸਮਤ ! ਲੁਤਫ਼ ਜ਼ਿੰਦਗੀ ਪਾਵੇਂਗਾ

'ਹੁਸਨ ਸਰੂਰ ਵਿਚ ਮਤਵਾਲਾ, ਸੁਖ ਦੀ ਉਮਰ ਬਿਤਾਵੇਂਗਾ!
ਹਸਕੇ ਫੇਰ ਹਕੂਮਤ ਬੋਲੀ ਦੇਖ:--ਮਿਰਾ ਸਿਰ ਨਿਊਂਦਾ ਨਹੀਂ
'ਮਿਰੇ ਹੁਕਮ ਵਿਚ ਹੈ ਜਗ ਸਾਰਾ, ਆਕੜਕੇ ਕੋਈ ਜਿਊਂਦਾ ਨਹੀਂ
'ਸੁੰਦਰ ਪਹਾੜ ਬਾਗ ਖੁਸ਼ ਸੂਰਤ, ਸੋਹਣੇ ਸ਼ਹਿਰ ਅਨੂਪ ਕਿਲੇ
'ਮਿਰੇ ਹੁਕਮ ਵਿਚ ਬੱਧੇ ਸਾਰੇ ਕਹੁ ਖਾਂ ਕੋਈ ਜ਼ਰਾ ਹਿਲੇ!
'ਹੁਸਨ ਗੁਲਾਮ ਮਿਰਾ ਮਾਮੂਲੀ, ਦੇਵਾਂ ਟਕੇ ਖ਼ਰੀਦ ਲਵਾਂ
'ਸਾਰਾ ਸਾਲ ਹੁਸਨ ਦੇ ਝੁਰਮਟ ਵਿਚ ਮੌਜਾਂ ਜਯੋਂ ਈਦ ਲਵਾਂ
'ਯੂਸਫ਼ ਜਹੇ ਹੁਸੀਨ ਕਰੋੜਾਂ, ਹੁਕਮ ਦੇ ਪਿੱਛੇ ਫਿਰਦੇ ਨੇ
'ਮੰਗ ਲੈ ਮੈਨੂੰ, ਉਹ ਸੁਖ ਲੈ ਜੋ ਕੁੱਲ ਲੋਚਦੇ ਹਿਰਦੇ ਨੇ!'
'ਸੁਥਰਾ' ਸਿਰ ਚਕਰਾਇਆ ਮੇਰਾ, ਮੋਹਲਤ ਮੰਗ ਲਿਆਯਾ ਹਾਂ
ਦੱਸੋ, ਲਵਾਂ ਦੁਹਾਂ ਚੋਂ ਕੀ ਮੈਂ ? ਸ਼ਰਨ ਸ਼ਾਇਰਾਂ ਆਇਆ ਹਾਂ

## ਜ਼ਿਮੇਵਾਰੀ ਦਾ ਭਾਰ

ਸਯਾਦਤ ਅਲੀ ਖ਼ਾਂ ਬਾਵਰਚੀ ਨੂੰ ਅਵਧ ਦੀ ਨਵਾਬੀ
ਮਿਲਣ ਦਾ ਸੱਚਾ ਵਾਕਿਆ

ਬਾਵਰਚੀ ਨੇ ਖਾਣਾ ਐਸਾ ਮਜ਼ੇਦਾਰ ਖਿਲਵਾਯਾ
ਮੁਗਲ ਸ਼ਹਿਨਸ਼ਾਹ ਨੇ ਖੁਸ਼ ਹੋ ਕੇ ਉਸ ਨੂੰ ਸੱਦ ਬੁਲਾਯਾ
ਫ਼ਖ਼ਰ ਨਾਲ ਬਾਵਰਚੀਖ਼ਾਨੇ ਤੋਂ ਬਾਵਰਚੀ ਹਲਿਆ
ਨਚਦਾ ਟਪਦਾ ਛਾਲਾਂ ਲਾਂਦਾ ਬਾਦਸ਼ਾਹ ਵਲ ਚਲਿਆ
ਸ਼ਾਹੀ ਕਿਲਾ ਦਿੱਲੀ ਦਾ ਭਾਰੀ, ਵਿਚ ਨਹਿਰ ਹੈ ਵਗਦੀ
ਨਹਿਰ ਬਹਿਸ਼ਤੀ ਵਾਂਗ ਨਹਿਰ ਏ, ਡਾਢੀ ਸੁੰਦਰ ਲਗਦੀ
ਬਾਵਰਚੀ ਉਸ ਨਹਿਰ ਪਾਸ ਆ, ਨਾ ਰੁਕਿਆ ਨਾ ਖਪਿਆ
ਭੱਜਾ ਜਾਂਦਾ ਛਾਲ ਮਾਰ ਕੇ ਝੱਟ ਨਹਿਰ ਤੋਂ ਟਪਿਆ

ਅੱਗੇ ਸ਼ਹਿਨਸ਼ਾਹ ਸੀ ਬੈਠਾ, ਉਸ ਨੇ ਕਿਰਪਾ ਕਰਕੇ
ਖਿਲਅਤ ਅਤੇ ਇਨਾਮ ਓਸ ਨੂੰ ਬਖਸ਼ੇ ਝੋਲੇ ਭਰਕੇ
ਨਾਲੇ ਅਵਧ ਦੇਸ ਦਾ ਉਸ ਨੂੰ ਚੁੱਕ ਨਵਾਬ ਬਣਾਯਾ
ਯਾਨੀ ਬਾਵਰਚੀ ਨੂੰ ਚਾ ਕੇ ਰਾਜ ਤਖਤ ਬਿਠਲਾਯਾ
ਧੰਨਵਾਦ ਕਰ ਕੇ ਬਾਵਰਚੀ ਵਾਪਸ ਘਰ ਨੂੰ ਮੁੜਿਆ
ਪਰ ਹੁਣ ਉਸ ਦੇ ਮਗਰ ਮਗਰ ਸੀ ਝੁੰਡ ਨੌਕਰਾਂ ਜੁੜਿਆ
ਨੱਚਣ ਟੱਪਣ ਦੌੜਨ ਦੀ ਥਾਂ ਹੁਣ ਉਹ ਹੌਲੀ ਚੱਲੇ
ਮਾਨੋ ਕੰਡੇ ਤੇਜ਼ ਵਿਛੇ ਸਨ ਉਸ ਦੇ ਪੈਰਾਂ ਥੱਲੇ
ਓਹੋ ਸੋਹਣੀ ਨਹਿਰ ਫੇਰ ਜਦ ਰਸਤੇ ਦੇ ਵਿਚ ਆਈ
ਤਾਂ ਬਾਵਰਚੀ-ਬਾਦਸ਼ਾਹ ਤੋਂ ਛਾਲ ਨ ਗਈ ਲਗਾਈ
ਪੱਬਾਂ ਭਾਰ ਮਸਾਂ ਤੁਰ ਤੁਰ ਕੇ ਪਾਣੀ ਵਿਚ ਦੀ ਲੰਘਿਆ
ਦੇਖ ਹਾਲ ਇਹ ਮੁਗਲ ਸ਼ਹਿਨਸ਼ਾਹ ਮੁਸਕਾਇਆ ਤੇ ਖੰਘਿਆ
ਫੇਰ ਬੁਲਾ ਕੇ ਬਾਵਰਚੀ ਨੂੰ ਪੁਛਿਆ 'ਇਹ ਕੀ ਹੋਯਾ ?
'ਹੁਣ ਤੈਥੋਂ ਨਹੀਂ ਟਪਿਆ ਜਾਂਦਾ ਇਹ ਨਿੱਕਾ ਜਿਹਾ ਟੋਯਾ ?
ਕਹਿਣ ਲਗਾ 'ਹੁਣ ਸਿਰ ਮੇਰੇ ਹੈ ਲੱਦੀ ਗਈ ਅਮੀਰੀ
'ਇਸ ਦਾ ਭਾਰ ਨ ਦੋੜਨ ਦੇਵੇ, ਪੈਰੀਂ ਪਈ ਜ਼ੰਜੀਰੀ !'
ਸਚ ਪੁਛੋ ਤਾਂ ਸਿਰਫ ਬੋਝ ਹੈ, ਦੌਲਤ ਜ਼ਿੰਮੇਵਾਰੀ
'ਸੁਥਰਾ' ਜੋ ਇਸ ਭਾਰੋਂ ਖਾਲੀ, ਮੌਜ ਉਡਾਵੇ ਭਾਰੀ

# ਖ਼ਾਲੀ ਖ਼ੀਸਾ

ਬੀਬਾ ! ਕੀ ਦਸਦਾ ਹੈਂ ਤੂੰ ਅਪਨੀ ਪਾਰਸਾਈ
ਭੁਖ-ਨੰਗ ਦੀ ਹੈ ਕਿਰਪਾ ਪੱਟੀ ਏ ਜਿਸ ਪੜ੍ਹਾਈ
ਪੀਂਦੇ ਅਸੀਂ ਭੀ ਹੈਸਾਂ ਭਰ ਭਰ ਕੇ, ਨਿਤ, ਉਧਾਰੀ
ਬਣ ਬੈਠੇ ਭਗਤ ਜਦ ਤੋਂ ਕੁਰਕੀ ਕਿਸੇ ਕਰਾਈ
ਓ ਲਹਿਣਦਾਰਾ ! ਤੇਰੀ ਹਸਤੀ ਕੀ ਗਾਲ ਕੱਢੋਂ ?
ਕਰੀਏ ਕੀਏ ? ਧੌਣ ਸਾਡੀ ਦੇਣੇ ਨੇ ਹੈ ਝੁਕਾਈ
ਜਦ ਭੁੜਕਦਾ ਸੀ ਪੈਸਾ, ਤਾਂ ਭੁੜਕਦਾ ਸੀ ਦਿਲ ਭੀ
ਜਦ ਜੇਬ ਹੋਈ ਖਾਲੀ, ਦਿਲ ਨੂੰ ਭੀ ਸ਼ਾਂਤ ਆਈ
ਜੇ ਸੀਸ ਮੰਗੇਂ, ਹਾਜ਼ਰ, ਜੇ ਜਾਨ ਚਾਹੇਂ ਸਦਕੇ,
ਪਰ ਟੁਟਸੀ ਏ ਯਾਰੀ ਜੇ ਮੰਗਸੇਂ ਤੂੰ ਪਾਈ
ਹੈਰਾਨ ਹਾਂ ਕਿ ਉਮਰਾ ਤਾਂ ਕਟ ਲਵਾਂਗੇ ਰੋ ਧੋ,
ਖੱਫਣ ਮਿਲੇਗਾ ਕਿੱਥੋਂ ? ਜਦ ਕਰ ਗਏ ਚੜ੍ਹਾਈ
ਪੈਸੇ ਦੇ ਸਿਰ ਤੇ 'ਮੈਂ' ਤਾਂ ਪੌਲੇ ਲਗਾਵਾਂ ਸੌ ਸੌ
ਪਰ ਹਾਇ, ਕੀ ਕਰੇਗੀ ? ਆ ਕੇ 'ਓਹ' ਧੀ ਪਰਾਈ !
ਮੈਂ ਚੁਕਿਆ ਬਥੇਰਾ, ਦਿਲ ਦੇਖ, ਨਾ ਕਿ ਪੈਸਾ
ਮਹਿਫ਼ਲ 'ਚੋਂ ਫਿਰ ਭੀ ਕਢਿਆ, ਤਾਂ ਸਖਤ ਸ਼ਰਮ ਆਈ
ਡੁਬ ਜਾਏ ਏਹ ਗਰੀਬੀ, ਇਖ਼ਲਾਕ ਜੇ ਦਿਖਾਈਏ,
ਤਾਂ ਸਮਝ ਕੇ ਖੁਸ਼ਾਮਦ, ਨੱਕ ਵਟਦੀ ਲੁਕਾਈ
ਹਨ ਕਹਿਣ ਨੂੰ ਏਹ ਗੱਲਾਂ, ਮੂਰਤ ਹੈ 'ਉਸ' ਦੀ, ਦਿਲ ਵਿਚ
ਪੈਸਾ ਜੂ ਸੀ ਨਾ ਪੱਲੇ, ਮੂਰਤ ਭੀ ਨਾ ਖਿਚਾਈ !
ਰੱਬਾ ! ਮੈਂ ਕੀ ਕਰਾਂ ਅਜ, ਓਹ ਆਵਸਣ ਮਿਰੇ ਘਰ,

ਨਾ ਬਹਿਣ ਨੂੰ ਹੈ ਕੁਰਸੀ, ਨਾ ਖਾਣ ਨੂੰ ਮਿਠਾਈ!
'ਸੁਥਰੇ' ਦੀ ਸ਼ਾਨ ਦੇਖੋ, ਲੋਕੀ ਨੇ ਧਨ ਨੂੰ ਰੋਂਦੇ
ਇਸ ਪਾਸ ਆਈ ਲਛਮੀ, ਪਰ ਇਸ ਨੇ ਪਿਠ ਭੁਆਈ।

# ਪਾਪ ਦੀ ਬੁਰਕੀ

ਇਕ ਰਾਜੇ ਦਾ ਗੁਰੂ-ਤਪੀਸ਼ਰ, ਚੋਰੀ ਦੇ ਵਿਚ ਫੜਿਆ
ਚੋਰਾਂ ਵਾਂਗੂ ਰਾਜੇ ਅਗੇ ਸਿਰ ਨੀਵਾਂ ਕਰ ਖੜਿਆ
ਰੋਜ਼ ਵਾਂਗ ਓਹ ਰਾਜੇ ਨੂੰ ਉਪਦੇਸ਼ ਦੇਣ ਸੀ ਆਯਾ
ਮੌਕਾ ਪਾ ਕੇ ਰਾਣੀ ਦਾ ਨੌਲੱਖਾ ਹਾਰ ਚੁਰਾਯਾ
ਰਾਜਾ ਡਾਢਾ ਅਚਰਜ ਹੋਇਆ, ਸਮਝ ਜ਼ਰਾ ਨ ਆਵੇ
ਐਡਾ ਜਪੀ ਤਪੀ ਸਿਧ ਜੋਗੀ ਕਿਵੇਂ ਚੋਰ ਬਣ ਜਾਵੇ
ਜੇ ਧਨ ਦੀ ਸੀ ਲੋੜ ਏਸ ਨੂੰ ਇਕ ਇਸ਼ਾਰਾ ਕਰਦਾ
ਮੈਂ ਖੁਸ਼ ਹੋ ਕੇ ਇਸ ਦੀ ਕੁਟੀਆ, ਨਾਲ ਮੋਤੀਆਂ ਭਰਦਾ
ਸੋਚ ਸੋਚ ਕੇ ਪੰਜ ਸਤ ਸਾਧੂ ਰਾਜੇ ਨੇ ਸਦਵਾਏ
ਏਸ ਮਾਮਲੇ ਦੇ ਖੋਜਣ ਦੇ ਫਰਜ਼ ਉਨ੍ਹਾਂ ਨੂੰ ਲਾਏ
ਪੂਰੀ ਖੋਜ ਉਨ੍ਹਾਂ ਨੇ ਕਰਕੇ ਸਿੱਟਾ ਇਹ ਦਿਖਲਾਇਆ
ਉਸ ਸਾਧੂ ਨੇ ਉਸ ਦਿਨ ਭੋਜਨ ਚੋਰੀ ਦਾ ਸੀ ਪਾਇਆ
ਇਕ ਜ਼ਰਗਰ ਨੇ ਗਾਹਕ ਕਿਸੇ ਦਾ ਸੋਨਾ ਚੋਰੀ ਕੀਤਾ
ਯਾਨੀ ਖੂਨ ਵਿਚਾਰੇ ਦਾ ਸੀ ਨਾਲ ਚਾਲਾਕੀ ਪੀਤਾ
ਉਹ ਸੁਨਿਆਰਾ ਰਾਜ-ਦ੍ਰੋਹ ਵਿਚ ਹੱਥ ਪੁਲਸ ਦੇ ਆਯਾ
ਜਿਸ ਨੇ ਉਸ ਦਾ ਮਾਲ ਜ਼ਬਤ ਕਰ ਰਾਜੇ ਦੇ ਘਰ ਪਾਯਾ
ਓਸ ਮਾਲ ਦਾ ਆਟਾ, ਘੀ ਤੇ ਲਕੜੀ ਲੂਣ ਲਿਆ ਕੇ
ਰਾਜ ਮਹਿਲ ਵਿਚ ਖਾਣਾ ਪੱਕਿਆ ਛੱਤੀ ਭਾਂਤ ਬਣਾ ਕੇ

ਰਾਜ-ਗੁਰੂ ਨੇ ਰਾਜ ਮਹਿਲ ਵਿਚ, ਓਹ ਭੋਜਨ ਸੀ ਪਾਯਾ
ਮਨ ਮਲੀਨ ਝਟ ਉਸ ਦਾ ਹੋਇਆ, ਤਾਂ ਉਸ ਹਾਰ ਚੁਰਾਯਾ
ਇਸੇ ਲਈ ਸਨ ਗੁਰੂ ਨਾਨਕ ਨੇ, ਅੰਨ ਨਿਚੋੜ ਦਿਖਾਏ
ਇਕ 'ਚੋਂ ਦੁੱਧ, ਦੂਏ ਚੋਂ ਲਹੂ, ਕਢਕੇ ਸਬਕ ਪੜ੍ਹਾਏ
ਅੰਨ ਪਾਪ ਦਾ ਖਾ ਖਾ ਬੰਦਾ, ਪਾਪ 'ਚ ਡੁਬਦਾ ਜਾਵੇ
'ਸੁਥਰਾ' ਲੁਕਮਾ ਖਾਇ ਆਤਮਾ, 'ਸੁਥਰਾ' ਹੋ ਸੁਖ ਪਾਵੇ

## ਅਸ਼ਰਫ਼ ਕਿ ਰਜ਼ੀਲ ?

ਇਕ ਕਊਏ ਨੇ, ਦੇਖ ਮਨੁਖ ਨੂੰ, ਨਕ ਵਟ, ਤਾਨ੍ਹਾ ਲਾਯਾ: -
'ਅਸ਼ਰਫ਼ ਮਖ਼ਲੂਕਾਤ' ਨਾਮ ਤੂੰ ਅਪਨਾ ਕਿਵੇਂ ਰਖਾਯਾ ?
ਤੇਰਾ ਨਾਮ 'ਰਜ਼ੀਲਉਲ ਮਖਲੂਕਾਤ' ਹੋਵਣਾ ਚਾਹੀਏ
'ਆ ਖਾਂ ਜ਼ਰਾ ਤਿਰੇ ਗੁਣ ਗਿਣ ਕੇ ਤੇਰੀ ਆਕੜ ਲਾਹੀਏ
'ਅਕਲ ਵਿਚ ਤੈਥੋਂ ਵਧ ਕੇ ਇਕ ਨਿੱਕਾ ਜਿਹਾ ਕਊਆ
'ਖ਼ੌਫ਼ਨਾਕ ਹੈ ਤੈਥੋਂ ਬਹੁਤਾ ਇਕ ਬੇ-ਹਸਤੀ ਹਊਆ
'ਜ਼ੋਰ ਵਿਚ ਇਕ ਸ਼ੇਰ ਜੰਗਲੀ ਤੈਨੂੰ ਪਿਛੇ ਸੁੱਟੇ
'ਦੌੜਨ ਵਿਚ ਘੋੜਿਆਂ ਅਗੇ ਮਾਣ ਤਿਰਾ ਸਭ ਟੁੱਟੇ
'ਚੁਸਤੀ ਵਿਚ ਇਕ ਬੰਦਰ ਅਗੇ ਕੀ ਹੈ ਤੇਰੀ ਹਸਤੀ ?
ਹਾਥੀ ਅਗੇ ਭੁਲੇ ਤੈਨੂੰ ਅਪਨੀ ਦੇਹ ਦੀ ਮਸਤੀ
'ਸੁੰਦਰਤਾ ਵਿਚ ਮੋਰ ਮਾਮੂਲੀ ਤੈਨੂੰ ਪਿਆ ਸਰਮਾਵੇ
'ਰਾਗ-ਰਾਗਣੀ ਗਾ ਕੇ ਬੁਲਬੁਲ ਤੈਨੂੰ ਬੁੱਤ ਬਣਾਵੇ
'ਗਿਟਮਿਟ ਗੱਲਾਂ ਕਰਨ ਵਿਚ ਹੈ ਤੈਥੋਂ ਵਧ ਕੇ ਤੋਤਾ
'ਕੰਮ ਕਰਨ ਤੇ ਭਾਰ ਢੋਣ ਵਿਚ ਤੈਥੋਂ ਤਕੜਾ ਖੋਤਾ
'ਹਿੰਮਤ ਵਿਚ ਪ੍ਰੋਫੈਸਰ ਕੀਤੀ ਤੈਨੂੰ ਸਬਕ ਪੜ੍ਹਾਂਦੀ

ਕੰਡੇ ਖਾ ਕੇ ਦੁੱਧ ਦੇਣ ਦੀ ਬਕਰੀ ਜਾਚ ਸਿਖਾਂਦੀ
'ਲੱਖ ਜਤਨ ਕਰ ਮਸਾਂ ਤਰੇਂ ਤੂੰ, ਤਰੇ ਸੁਤੇ ਹੀ ਮੱਛੀ
'ਤਿਰੇ ਹਵਾਈ ਜਹਾਜ਼ ਦੇ ਨਾਲੋਂ ਘੁੱਗੀ ਉਡੇ ਹੱਛੀ
'ਇੰਜੀਨੀਅਰੀ ਮਾਤ ਹੈ ਤੇਰੀ ਬਿਜੜੇ ਦੇ ਘਰ ਅੱਗੇ
'ਇਸ਼ਕ ਵਿਚ ਵਧ ਜਾਵੇ ਭੰਬਟ ਜਦ ਦੀਵੇ ਸੰਗ ਲੱਗੇ
'ਕੁੱਲ ਜਾਨਵਰ ਜੀਂਵਦਿਆਂ ਤੇ ਮਰ ਕੇ ਭੀ ਕੰਮ ਆਵਣ
'ਐਪਰ ਤੇਰੇ ਹਡ ਚੰਮ ਜਗ ਨੂੰ ਕੋਈ ਨਾ ਲਾਭ ਪੁਚਾਵਣ
'ਕਿਸ ਕਾਰਨ ਤੂੰ 'ਅਸ਼ਰਫ ਮਖ਼ਲੂਕਾਤ' ਬਣੇਂ, ਖੁਸ਼ ਹੋਵੇਂ?
'ਕਿਉਂ ਨਾ ਨਾਮ 'ਰਜ਼ੀਲਉਲ ਮਖ਼ਲੂਕਾਤ' ਰਖੇਂ ਤੇ ਰੋਵੇਂ?
ਹੋਰ ਨ ਗੁਣ ਤੂੰ ਸਿਖਿਆ ਕੋਈ ਮਕਰ ਦਿਡ ਵਿਚ ਪਾਇਆ
'ਇਸੇ ਜ਼ੋਰ ਤੇ ਸਾਰਾ ਜਗ ਤੂੰ ਉਂਗਲ ਨਾਲ ਨਚਾਇਆ ?'
ਉੱਤਰ ਕੁਝ ਨ ਆਇਆ ਨਰ ਨੂੰ, ਫੜ ਬੰਦੂਕ ਚਲਾਈ
ਕਾਂ ਉੱਡਿਆ, ਗੋਲੀ ਗਈ ਖਾਲੀ 'ਸੁਥਰੇ' ਤੌੜੀ ਲਾਈ

## ਹਾਇ ! ਜਾਨ ਪਿਆਰੀ !

ਇਕ ਵਸਨੀਕ ਸਕਾਟਲੈਂਡ ਦਾ, ਤੰਗ ਬਹੁਤ ਹੀ ਹੋਇਆ
ਭੁਖ, ਨੰਗ ਕੰਗਾਲੀ ਹੱਥੋਂ ਸਤ ਕੇ ਡਾਢਾ ਰੋਇਆ
ਅੱਤ ਗਰੀਬੀ, ਟੱਬਰ ਬਹੁਤਾ, ਨਾਲੇ ਘਰ ਬੀਮਾਰੀ
ਲਹਿਣਦਾਰ ਧਮਕਾਵਣ ਬਾਹਰ, ਘਰ ਵਿਚ ਗਿਰੀਆਜ਼ਾਰੀ
ਨਾ ਲੱਭੇ ਰੁਜ਼ਗਾਰ ਕਿਤੇ ਭੀ, ਕਰਜ਼ਾ ਕੋਈ ਨਾ ਦੇਵੇ
ਵਹੁਟੀ ਬੱਚੇ ਰੋਗੀ ਤੜਫਣ, ਕਿਥੋਂ ਦਾਰੂ ਲੇਵੇ ?
ਨਾ ਕੋਈ ਮਿੱਤਰ, ਨਾ ਸਨਬੰਧੀ, ਨਾ ਕੋਈ ਦਰਦੀ ਪਿਆਰਾ
ਅਤਿ ਮਾਯੂਸੀ ਨਾਲ ਜਗਤ ਸਭ ਦਿਸੇ ਅੰਧ ਅੰਧਾਰਾ

ਹੋਇ ਨਿਰਾਸ, ਮਰਨ ਦਾ ਫੁਰਨਾ ਦਿਲ ਦੁਖੀਏ ਦੇ ਫੁਰਿਆ
ਚੁਪ ਚਾਪ ਡੁਬਣ ਹਿਤ ਘਰ ਤੋਂ, ਸਾਗਰ ਦੇ ਵਲ ਤੁਰਿਆ
ਸਰਦ ਹਨੇਰੀ ਰਾਤ, ਅਕਾਸ਼ੋਂ ਤੰਬੂ-ਬਰਫ ਵਸਾਵੇ
ਜੋਸ਼ ਵਿਚ ਉਹ ਦੁਖੀਆ ਅਗੇ ਅਗੇ ਤੁਰਦਾ ਜਾਵੇ
ਠੇਢੇ ਖਾਂਦਾ, ਡਿਗਦਾ ਢਹਿੰਦਾ, ਪਹੁੰਚਾ ਸਿੰਧ ਕਿਨਾਰੇ
ਛਾਲ ਲਾਣ ਹਿਤ ਬੂਟ ਜੁਰਾਬਾਂ ਪੈਰੋਂ ਓਸ ਉਤਾਰੇ
ਪਾਣੀ ਵਿਚ ਪੈਰ ਜਾਂ ਪਾਇਆ, ਤੀਰ ਵਾਂਗ ਜਲ ਲੱਗਾ
ਫ਼ੌਰਨ ਪੈਰ ਖਿਚਿਆ ਪਿੱਛੇ, ਮੂੰਹ ਡਰ ਹੋਇਆ ਬੱਗਾ
ਝਟਪਟ ਬੂਟ ਜੁਰਾਬਾਂ ਪਾ ਕੇ, ਕਿਹਾ ਫੁਲਾ ਕੇ ਨਾਸਾਂ:—
'ਅੱਜ ਤਾਂ ਪਾਣੀ ਬਹੁਤ ਸਰਦ ਹੈ,ਫੇਰ ਕਿਸੇ ਦਿਨ ਆਸਾਂ !'
ਸਚ ਹੈ ਬਾਕਾ 'ਸੁਥਰੇ' ਜਗ ਤੇ ਜਿਊਣਾ ਹੈ ਅਤਿ ਪਿਆਰਾ
ਦੁਖੜੇ ਹੋਣ ਲੱਖ ਪਰ ਫਿਰ ਭੀ ਮਰਨਾ ਔਖਾ ਭਾਰਾ

## ਜਾਨਵਰਾਂ ਦੀ ਸ਼ਾਗਿਰਦੀ

ਦੁਨੀਆਂ ਭਰ ਦੇ ਨੀਤੀਵਾਨਾਂ ਕਾਨਫ੍ਰੰਸ ਇਕ ਕੀਤੀ
ਸੋਚਣ ਲਗੇ ਪੁਰਸ਼ ਲਈ ਕੀ ਹੈ, ਸਭ ਤੋਂ ਚੰਗੀ ਨੀਤੀ ?
ਯਾਨੀ ਜਗ ਵਿਚ ਕਿਸ ਬਿਧ ਸਾਨੂੰ ਚਾਹੀਏ ਰਹਿਣਾ ਬਹਿਣਾ
ਜਿਸ ਤੋਂ ਇੱਜ਼ਤ ਰੋਹਬ ਵਧੇ ਤੇ ਦੁਖ ਪਵੇ ਨ ਸਹਿਣਾ
ਇਕ ਬੋਲਿਆ 'ਉੱਲੂ' ਵਾਂਗ ਰਹੋ ਗੰਭੀਰ ਪਿਆਰੇ
'ਘੁਟੇ ਵੱਟੇ ਨਰ ਪਾਸੋਂ ਹਨ ਡਰਦੇ ਲੋਕੀਂ ਸਾਰੇ
ਦੂਜੇ ਕਿਹਾ 'ਗਧੇ' ਦੇ ਵਾਂਗਰ ਬੋਝਾ ਚਾਹੀਏ ਢੋਣਾ
ਜਗ ਵਿਚ ਸਭ ਤੋਂ ਵਧ ਕੇ ਜੇ ਧਨ ਪਾਤਰ ਚਾਹੇ ਹੋਣਾ।'

ਕਿਸੇ ਆਖਿਆ 'ਕੁਤੇ ਵਾਂਗੂ ਵਫ਼ਾਦਾਰੀਆਂ ਚਾਹੀਏ
'ਗਊ ਵਾਂਗ ਖਾ ਖਾ ਕੇ ਤੂੜੀ ਹੋਰਾਂ ਦੂਧ ਪਿਆਈਏ
ਪਤ ਕੰਡੇ ਖਾ, ਪਿਆਸ ਝੱਲ ਕੇ, ਊਠ ਵਾਂਗ ਸੁਖ ਪਾਈਏ
ਕੋਈ ਕਹੇ 'ਸ਼ੇਰ' ਸਮ ਗੱਜ ਕੇ ਕਢ ਕਲੇਜਾ ਖਾਈਏ
'ਬਾਂਦਰ' ਵਾਂਗ ਚਲਾਕੀ ਹੋਵੇ, 'ਬਗਲੇ' ਵਾਂਗ ਸਮਾਧਾਂ
'ਕਊਏ' ਵਰਗੀ ਤਾੜ ਚੁਫੇਰੇ ਰੱਖੇ ਦੂਰ ਵਿਆਧਾਂ
'ਮੱਖੀ' ਵਾਂਗੂ ਭਿਣਭਿਣ ਕਰ ਕੇ ਖਹਿੜਾ ਕਦੀ ਨ ਛੱਡੇ
'ਸੱਪ' ਵਾਂਗ ਦੁੱਧ ਪੀ ਕੇ ਭੀ ਚਾ ਦੰਦ ਜ਼ਹਿਰ ਦੇ ਗੱਡੇ
'ਮੁਰਗੇ' ਵਾਂਗੂ ਸਿਰ ਅਕੜਾਏ, ਪੈਲ 'ਮੋਰ' ਸਮ ਪਾਵੇ
'ਹਾਥੀ ਵਾਂਗੂ ਮਸਤ ਚਲੇ ਤੇ 'ਬੁਲਬੁਲ' ਵਾਂਗੂ ਗਾਵੇ
ਡੰਗ ਚਲਾਵੇ 'ਬਿੱਛੂ' ਵਾਂਗੂ, ਖੂਨ 'ਜੋਕ' ਸਮ ਚੂਸੇ
ਯਾਨੀ ਆਪ ਸਦਾ ਸੁਖ ਪਾਵੇ, ਹੋਰਾਂ ਦੇ ਦਿਲ ਲੂਸੇ
ਸਭ ਕੁਝ ਸੁਣ ਕੇ ਮੈਂ ਪਿਆ ਹੱਸਾਂ, ਦੇਖੋ ਪੁਰਸ਼ ਸਿਆਣੇ
'ਜਾਨਵਰਾਂ ਤੋਂ 'ਨੀਤੀ' ਮੰਗ ਕੇ ਸੁਖ ਚਾਹੁਣ ਮਨ ਭਾਣੇ
ਧਰਤੀ ਦੇ ਸਰਦਾਰ, ਪਏ ਉਸਤਾਦ ਜਨੌਰ ਬਨਾਵਣ
ਦਸ 'ਸੁਥਰੇ' ਉਸਤਾਦ-ਸ਼ਗਿਰਦੋਂ ਚੰਗੇ ਕੌਣ ਸਦਾਵਣ

# ਸਭ ਤੋਂ ਪਿਆਰੀ ਚੀਜ਼

ਅਕਬਰਸ਼ਾਹ ਬੇਗਮ ਸੰਗ ਲੜਿਆ,ਕਿਹਾ ਨਿਕਲ ਜਾਹ ਮਹਿਲੋਂ
'ਨਜ਼ਰਬੰਦੀ ਦੇ ਘਰ ਵਿਚ ਜਾ ਰਹੁ, ਦਿਨ ਚੜ੍ਹਦੇ ਤੋਂ ਪਹਿਲੋਂ
'ਇਹ ਭੀ ਤੈਨੂੰ ਦਿਆਂ ਇਜਾਜ਼ਤ, ਜੋ ਸ਼ੈ ਸਭ ਤੋਂ ਪਿਆਰੀ
'ਓਹ ਭੀ ਬੇਸ਼ਕ ਨਾਲ ਆਪਣੇ, ਲੈ ਜਾਹ ਜਾਂਦੀ ਵਾਰੀ'
ਬੇਗਮ ਕਿਹਾ 'ਗਲਾਸ ਅਖੀਰੀ, ਸ਼ਰਬਤ ਦਾ ਪੀ ਜਾਓ,
ਤੜਕਸਾਰ ਮੈਂ ਚਲੀ ਜਾਵਸਾਂ, ਜਿਵੇਂ ਤੁਸੀਂ ਫੁਰਮਾਓ।'
ਸ਼ਰਬਤ ਵਿਚ ਸੀ ਦਵਾ ਬਿਹੋਸ਼ੀ, ਉਸ ਨੇ ਸੁਰਤ ਭੁਲਾਈ
ਬੇਗਮ ਪਾ ਕੇ ਡੋਲੀ ਸ਼ਾਹ ਨੂੰ ਬੰਦੀ ਘਰ ਲੈ ਆਈ
ਆਈ ਹੋਸ਼, ਤਾਂ ਕਾਰਨ ਪੁਛਿਆ, ਦੇ ਕੇ ਝਿੜਕ ਕਰਾਰੀ
ਆਖਣ ਲਗੀ 'ਤੁਸੀਂ ਹੀ ਸਭ ਤੋਂ ਮੇਰੀ ਸ਼ੈ ਹੋ ਪਿਆਰੀ!
ਉਛਲ ਪਿਆ ਅਕਬਰ ਖੁਸ਼ ਹੋ ਕੇ ਗੁਸਾ-ਗਿਲਾ ਭੁਲਾਯਾ
ਅਗੋਂ ਲਈ ਉਸੇ ਦਾ ਬਣਿਆ, ਪ੍ਰੇਮ-ਫੰਧ ਵਿਚ ਆਯਾ
ਮੈਨੂੰ ਆਇਆ ਖਿਆਲ, ਇਸ ਤਰ੍ਹਾਂ ਕਹੇ ਜੇ ਕੋਈ ਮੈਨੂੰ-
'ਘਰੋਂ ਨਿਕਲ ਤੇ ਲੈ ਜਾ ਚੁਕ ਕੇ, ਚੀਜ਼ ਜੋ ਪਿਆਰੀ ਤੈਨੂੰ
ਤਾਂ ਮੈਂ ਕੇਵਲ ਚੁਕ ਲਿਜਾਵਾਂ, ਆਪਣੇ ਸੋਹਣੇ ਡੰਡੇ
ਆਕੜਖਾਨਾਂ ਦੇ ਸਿਰ ਭੰਨਣ ਵਾਂਗਰ ਕੱਚੇ ਅੰਡੇ
ਬੇਗ਼ਮ ਜੇ ਨਾ ਘਰੋਂ ਨਿਕਲਦੀ, ਡੰਡਾ ਪਾਸੇ ਘੜਦਾ
ਡੰਡਾ ਹੀ ਜੇ ਪਾਸ ਨਾ ਹੁੰਦਾ, ਫਿਰ ਅਕਬਰ ਕੀ ਕਰਦਾ?
ਡੰਡੇ ਦਾ ਹੈ ਯਾਰ ਜਗਤ ਸਭ, ਰਬ ਭੀ ਡੰਡਾ ਵਰਤੇ
ਇਸੀ ਲੀਏ ਤੋ ਹਮ ਭੀ 'ਸੁਥਰੇ' ਡੰਡੇ ਕੋ 'ਲਵ' ਕਰਤੇ

# ਦੋ ਪੁਤਲੀਆਂ

ਰਾਜਾ ਭੋਜ ਪਾਸ ਇਕ ਪ੍ਰੇਮੀ ਦੋਇ ਪੁਤਲੀਆਂ ਲਿਆਯਾ,
ਬੜੀਆਂ ਸੁੰਦਰ, ਜਿਸ ਜਿਸ ਡਿਠੀਆਂ ਸਭ ਦਾ ਮਨ ਲਲਚਾਯਾ।
ਇਕੋ ਜੈਸੀ ਸ਼ਕਲ ਦੋਹਾਂ ਦੀ, ਇਕੋ ਜਿਹੀਆਂ ਲੰਮੀਆਂ,
ਮਾਨੋ ਦੋਇ ਜੌੜੀਆਂ ਕੁੜੀਆਂ, ਇਕਸੇ ਛਿਨ ਹਨ ਜੰਮੀਆਂ।
ਗੋਰੇ ਰੰਗ, ਮੋਟੀਆਂ ਅੱਖਾਂ, ਨਕ ਤਿਖੇ, ਬੁਲ੍ਹ ਸੂਹੇ,
ਅੰਗ ਸੁਡੋਲ, ਪਤਲੀਆਂ ਬੁਲ੍ਹੀਆਂ, ਹੁਸਨ ਕਲੇਜੇ ਧੂਹੇ।
ਇਉਂ ਜਾਪੇ ਕਿ ਖ਼ਾਸ ਬਹਿਸ਼ਤੋਂ ਦੋ ਹੂਰਾਂ ਹਨ ਆਈਆਂ,
ਦਸਣ ਲਈ ਖ਼ੁਦਾ ਦੀਆਂ ਕਾਰਾਗਰੀਆਂ ਤੇ ਚਤੁਰਾਈਆਂ।
ਖੁਸ਼ ਹੋਇਆ ਡਾਢਾ ਹੀ ਰਾਜਾ, ਖੁਸ਼ ਹੋਏ ਦਰਬਾਰੀ,
ਵਾਹਵਾ, ਸ਼ਾਵਾ, ਧਨ ਧਨ, ਅਸ਼ ਅਸ਼, ਆਖੇ ਪਰਿਹਾਂ ਸਾਰੀ।
ਕਾਰੀਗਰ ਨੇ ਕਿਹਾ, 'ਬਾਦਸ਼ਾਹ! ਹੋ ਇਕਬਾਲ ਸਵਾਇਆ,
ਇਨ੍ਹਾਂ ਪੁਤਲੀਆਂ ਵਿਚ ਮੈਂ, ਇਕ ਹੈ ਭਾਰਾ ਫ਼ਰਕ ਟਿਕਾਇਆ।
ਜਿਸਦੇ ਕਾਰਨ ਇਕ ਪੁਤਲੀ ਤਾਂ ਵਡ-ਮੁਲੀ ਹੈ ਪਿਆਰੀ,
'ਦੂਜੀ ਪੁਤਲੀ ਕੌਡੀਓਂ ਖੋਟੀ, ਦੁਖ ਦੇਣੀ ਹੈ ਭਾਰੀ!
ਕੋਈ ਸਜਣ ਫ਼ਰਕ ਇਨ੍ਹਾਂ ਦਾ ਵਿਚ ਦਰਬਾਰ ਬਤਾਵੇ,
'ਇਕ ਦਾ ਗੁਣ, ਦੂਜੀ ਦਾ ਔਗੁਣ, ਅਕਲ ਨਾਲ ਜਤਲਾਵੇ।
ਟਕਰਾਂ ਮਾਰ ਥਕੇ ਦਰਬਾਰੀ ਫਰਕ ਨ ਕੋਈ ਦਿਸਿਆ,
ਕੁਲ ਵਜ਼ੀਰਾਂ ਉੱਤੇ ਰਾਜਾ ਡਾਢਾ ਖਿਝਿਆ, ਰਿਸਿਆ।
ਆਖਰ ਇਕ ਗਰੀਬ ਕਵੀ ਨੇ ਓਹ ਘੁੰਡੀ ਫੜ ਲੀਤੀ,
ਜਿਸ ਦੇ ਬਦਲੇ ਰਾਜੇ ਉਸ ਨੂੰ ਪੇਸ਼ ਵਜ਼ਾਰਤ ਕੀਤੀ।
ਇਕ ਪੁਤਲੀ ਦੇ ਇਕ ਕੰਨੋਂ ਸੀ ਦੂਜੇ ਕੰਨ ਤਕ ਮੋਰੀ,

।ਇਧਰ ਫੂਕ ਮਾਰ ਤਾਂ ਉਧਰੋਂ ਨਿਕਲ ਜਾਏ ਝਟ ਕਰੀ।
ਦੂਜੀ ਦੇ ਕੰਨ ਵਿਚ ਜੇ ਫੂਕੋ, ਫੂਕ ਢਿਡ ਵਿਚ ਰਹਿਦੀ,
ਯਾਨੀ ਲੱਖਾਂ ਸੁਣ ਕੇ ਗੱਲਾਂ ਕਿਸੇ ਤਈਂ ਨਾ ਕਹਿੰਦੀ।
ਪਹਿਲੀ ਪੁਤਲੀ ਵਰਗੀ ਨਾਰੀ, ਪਾਸੋਂ ਰੱਬ ਬਚਾਵੇ,
ਦੂਜੀ ਪੁਤਲੀ ਉਤੋਂ 'ਸੁਥਰੇ' ਸਦਕੇ ਦੁਨੀਆਂ ਜਾਵੇ।

## ਆਦਮ ਖ਼ੋਰ

ਇਕ ਕਰੋੜ ਪਤੀ ਵਿਉਪਾਰੀ ਵੇਹਲਾ ਚੁਗਦਾ ਚਰਦਾ
ਅਫ਼ਰੀਕਾ ਦੇ ਜੰਗਲ ਪਹੁੰਚਾ ਸੈਲ ਸਪੱਟੇ ਕਰਦਾ
ਆਦਮ ਖ਼ੋਰਾਂ ਦੇ ਰਾਜੇ ਨੂੰ, ਮਿਲ ਕੇ ਨੱਕ ਉਸ ਵੱਟਿਆ
ਨੰਗ-ਮਨੰਗੇ ਵਹਿਸ਼ੀ ਨੂੰ ਨਾ ਟਿਚਕਰ ਕਰਨੋਂ ਹਟਿਆ—
ਪਰੇ ਰਹੀਂ ਨਾ ਛੋਹੀਂ ਮੈਨੂੰ, ਵਹਿਸ਼ੀ ਆਦਮ ਖ਼ੋਰਾ,
'ਮਾਣਸ ਨੂੰ ਖਾ ਜਾਏ ਮਾਣਸ, ਸ਼ਰਮ ਨਾ ਆਵੇ ਭੋਰਾ ?
ਹਸ ਕੇ ਕਿਹਾ ਓਸ ਨੇ ਬੇਸ਼ਕ, ਅਸੀਂ ਆਦਮੀ ਖਾਈਏ
'ਭੁਖਾਂ ਵਿਚ ਜੇ ਮਿਲੇ ਆਦਮੀ, ਉਸ ਨੂੰ ਮਾਰ ਮੁਕਾਇ ਏ
ਐਪਰ ਤੁਸੀਂ ਸੁਣਾਓ ਅਪਨੀ. ਸ਼ਰਮ ਜ਼ਰਾ ਨਹੀਂ ਕਰਦੇ ?
'ਆਦਮ-ਲੋਹੂ, ਚੂਸ ਚੂਸ ਕੇ ਪੇਟ ਸਦਾ ਹੋ ਭਰਦੇ ?
ਜਿਉਂ ਜਿਉਂ ਖ਼ੂਨ ਜ਼ਿਆਦਾ ਪੀਓ, ਤਿਉਂ ਤਿਉਂ ਤ੍ਰਿਸ਼ਨਾ ਭੜਕੇ
'ਰੱਜ ਕੇ ਕਦੀ ਬਸ ਨਹੀਂ ਕਰਦੇ, ਲੱਗੇ ਰਹਿੰਦੇ ਤੜਕੇ
'ਸੱਜਣਾਂ, ਮਿਤ੍ਰਾਂ, ਸਾਕਾਂ, ਗਾਹਕਾਂ, ਸਭ ਦਾ ਖ਼ੂਨ ਨਚੋੜੋ
ਮਿੱਝ, ਮਜ਼ੂਰ-ਨੌਕਰਾਂ ਦੀ ਕਢ, ਮਾਇਆ ਬੰਕੀ ਜੋੜੋ
'ਅਸੀਂ ਤਾਂ ਵਹਿਸ਼ੀ ਹਾਂ, ਇਸ ਕਾਰਨ ਮਾਰ ਆਦਮੀ ਖਾਂਦੇ
'ਤੁਸੀਂ ਮੁਹੱਜ਼ਬ ਹੋ ਕੇ ਕੀਕਰ ਆਦਮ-ਲਹੂ ਪਚਾਂਦੇ ?

'ਜਿਸ ਨੂੰ ਅਸੀਂ ਮਾਰੀਏ ਉਸ ਦਾ ਝੱਟ ਸਿਆਪਾ ਮੁਕ
'ਰੱਤ, ਸ਼ਿਕਾਰ ਤੁਹਾਡੇ ਦੀ ਪਰ ਵਰਿਹਾਂ ਬੱਧੀ ਸੁਕੇ
ਜਿਉਂ ਜਿਉਂ ਹੋਏ ਨਵੀਂ ਰਤ ਪੈਦਾ, ਤੁਸੀਂ ਚੱਟਦੇ ਜਾਂਦੇ
'ਨਾਲ ਸੁਆਦਾਂ ਰੋਜ਼ ਨਵੇਂ ਸਿਰ ਤੁਸੀਂ ਉਸ ਨੂੰ ਖਾਂਦੇ
'ਆਪੇ ਦੱਸੋ ਕਿਸ ਦੇ ਵਿਚ ਹੈ, ਵਧ ਬਿਤਰਸੀ ਮਾਦਾ ?
ਸੋਚ 'ਸੁਥਰਿਆ' ਕੌਣ ਦੁਹਾਂ 'ਚੋ ਨਫ਼ਰਤ ਲਾਇਕ ਜ਼ਜਾਦਾ?

## ਪੇਟ ਦੀ ਖਾਤਰ

'ਕਹਾ 'ਸੁਥਰੇ, ਨੂੰ ਟਿਚਕਰ ਨਾਲ, ਇਕ ਵਿਗੜੇ ਮਖੌਲੀਨੇ—
'ਸ਼ਰਮ ਨਹੀਂ ਆਉਂਦੀ ? ਡੰਡੇ ਵਜਾਵੇਂ ਪੇਟ ਦੀ ਖ਼ਾਤਰ ?'
'ਕਿਵੇਂ 'ਸੁਥਰਾ ਜੀ' ਗਲ ਝਲਦੇ ? ਭੜਕ ਕੇ, ਹੱਸ ਕੇ ਬੋਲੇ—
'ਸਜਨ ਸਾਰਾ ਜਗਤ ਨੱਚੇ ਨਚਾਵੇ; ਪੇਟ ਦੀ ਖਾਤਰ
'ਤਿਰਾ ਭਾਈਆ ਤਪੜਘਸੀਆ ਸੁਬ੍ਹਾ ਤੋਂ ਰਾਤ ਅੱਧੀ ਤਕ,
'ਪਕੜ ਕੇ ਤੱਕੜੀ ਠੂੰਗੇ ਲਗਾਵੇ ਪੇਟ ਦੀ ਖਾਤਰ
ਤਿਰਾ ਮਾਸੜ ਕੋਈ ਬਹਿ ਬਹਿ ਕੇ ਕੁਰਸੀ ਤੇ ਵਕੀਲੀ ਦੀ
'ਕਾਨੂੰਨੀ ਤੇਗ਼ ਨਿਰਭੈ ਹੋ, ਚਲਾਵੇ ਪੇਟ ਦੀ ਖਾਤਰ
ਤਿਰਾ ਮਾਮਾ ਕੋਈ ਬਣ ਸਾਧ, ਗੋਗੜ ਲਿਸ਼ਕਦੀ ਦਸ ਕੇ
'ਅਕਲ ਤੋਂ ਸੱਖਣੇ ਲੋਕਾਂ ਨੂੰ ਖਾਵੇ, ਪੇਟ ਦੀ ਖਾਤਰ
'ਨਹੀਂ ਰਬ ਦਾ ਵੀ ਢਿਡ ਭਰਦਾ, ਤਮਾਸ਼ੇ ਜਗਤ ਦੇ ਬਾਝੋਂ
'ਪਿਆ ਰਚਨਾ ਰਚਾਵੇ ਤੇ ਮਿਟਾਵੇ ਪੇਟ ਦੀ ਖਾਤਰ
'ਦਿਖਾ ਖਾਂ ਵਿਸ਼ੂ ਵਿਚ ਮੈਨੂੰ, ਕੋਈ ਜ਼ਰਾ, ਕੋਈ ਬੰਦਾ
'ਜੋ ਨਾ ਤੜਫੇ, ਤੇ ਨਾ ਸੰਚਾਂ ਦੁੜਾਵੇ, ਪੇਟ ਦੀ ਖਾਤਰ
'ਨਹੀਂ ਹੈ ਐਬ ਢਿਡ ਭਰਨਾ, ਵਜਾ ਡੰਡੇ, ਹਸਾ ਜਗ ਨੂੰ,
'ਬੁਰੇ ਜਿਹੇ ਪਾਪ ਨਾ ਅੱਲਾ ਕਰਾਵੇ, ਪੇਟ ਦੀ ਖਾਤਰ।'

# ਉਲਟੀ ਤਰੱਕੀ

ਚਾਈਂ ਚਾਈਂ ਵਿਆਹ ਕਰਾ ਕੇ ਬਾਬੂ ਦਫਤਰ ਆਯਾ।
ਮਾਲਕ ਨੇ ਔਂਦੇ ਨੂੰ ਅਪਨੇ ਕਮਰੇ ਵਿਚ ਬੁਲਾਯਾ।
ਕਹਿਣ ਲਗਾ [1]ਕੰਗਰੇਚੂਲੇਸ਼ਨਜ਼, ਖੂਬ ਹੋ ਗਈ ਸ਼ਾਦੀ ?
ਖਿੜਕੇ ਬੋਲਿਆ [2]ਥੈਂਕਯੂ ਸਰ, ਹੋ ਗਈ ਹੈ ਘਰ ਅਬਾਦੀ'
ਫਿਰ ਉਸ ਪੁਛਿਆ 'ਧੂਮ ਧਾਮ ਭੀ ਸੁਣਿਐ ਰਜ ਕੇ ਹੋਈ ?
'ਜੀ ਹਾਂ, ਕ੍ਰਿਪਾ ਆਪਦੀ ਕਰਕੇ, ਕਸਰ ਰਹੀ ਨਹੀਂ ਕੋਈ !
'ਕਰਜ਼ਾ ਭੀ ਸਿਰ ਚੜ੍ਹ ਗਿਆ ਹੋਸੀ ?' ਸੀ ਏਹ ਗਲ ਜ਼ਰੂਰੀ
'ਕਰਜ਼ੇ ਬਿਨਾ ਹਮਾਤੜ ਦੀ ਪੈ ਸਕੇ ਕਿਸ ਤਰ੍ਹਾਂ ਪੂਰੀ ?
ਫਿਰ ਪੁਛਿਆ 'ਹੁਣ ਖਰਚ ਤਿਰਾ ਭੀ ਵਧ ਜਾਏਗਾ ਭਾਰਾ
'ਤੀਸ ਰੁਪੈ ਤਨਖਾਹ ਵਿਚ ਤਾਂ ਹੁਣ ਮੁਸ਼ਕਲ ਹੋਊ ਗੁਜ਼ਾਰਾ ?'
ਹੱਥ ਜੋੜ ਕੇ ਕਹਿਣ ਲਗਾ ਫੁਰਮਾਈ ਜੇ ਗੱਲ ਪੱਕੀ,
ਹੁਣ ਤਾਂ ਤਦੇ ਗੁਜ਼ਾਰਾ ਹੋਊ ਬਖਸ਼ੋ ਆਪ ਤਰੱਕੀ।'
ਧੜਕ ਧੜਕ ਦਿਲ ਕਰੇ ਬਾਬੂ ਦਾ, ਵਿਚੋਂ ਖੁਸ਼ ਭੀ ਹੋਵੇ।
ਧੰਨ ਅਜੇਹਾ ਮਾਲਿਕ ਜੋ ਖੁਦ ਨੌਕਰ ਦਾ ਦੁਖ ਖੋਵੇ।
ਐਪਰ ਮਾਲਿਕ ਜੀ ਨੇ ਡਾਢਾ ਉਲਟਾ ਹੁਕਮ ਸੁਣਾਯਾ:—
'ਜਾਓ ਬਾਬੂ ਜੀ ਇਸੀ ਵਕਤ ਸੇ ਹਮ ਨੇ ਤੁਮੇਂ ਹਟਾਯਾ
ਸ਼ਾਦੀ ਕਰ ਕੇ ਖਰਚ ਬੜ੍ਹਾ ਕਰ ਤੁਮ ਨੇ ਕੀ ਨਾਦਾਨੀ
'ਅਬ ਤੁਮ ਯਹਾਂ ਜ਼ਰੂਰ ਕਰੋਗੇ, ਚੋਰੀ-ਬੇਈਮਾਨੀ
ਖ਼ਰਚ ਜ਼ਿਆਦਾ ਤਨਖਾਹ ਕਮਤੀ, ਡਯੂਟੀ ਨਾ ਦੇ ਪੂਰੀ
'ਅਸਾ ਸ਼ਖਸ ਹਮੇਂ ਨਹੀਂ ਚਾਹੀਏ [3]'ਸੌਰੀ' ਹੈ ਮਜ਼ਬੂਰੀ'

---

੧ ਵਧਾਈਆਂ।   ੨ ਧੰਨਵਾਦ ਜਨਾਬ।   ੩ ਅਫਸੋਸ।

'ਬਾਬੂ ਰੋਯਾ' ਲੋਕ ਤਾਂ ਇਜ਼ਤ ਕਰਨ ਜੇ ਜਾਏ ਵਿਆਹਿਆ
'ਸੁਥਰੇ' ਉਲਟਾ 'ਬੇਈਮਾਨ ਦਾ ਠੱਪਾ' ਚੁਕ ਲਗਾਇਆ

## ਦਸਾਂ ਪੇਂਡੂਆਂ ਦਾ ਮੇਲਾ

ਦਸਾਂ ਪੇਂਡੂਆਂ ਤਈਂ ਵਿਸਾਖੀ ਦਾ ਦਿਲ ਚੜ੍ਹਿਆ ਚਾ
ਡੱਬਾਂ ਵਿਚ ਰੁਪਈਏ ਬੰਨ੍ਹ ਕੇ ਗਏ ਸ਼ਹਿਰ ਵਲ ਧਾ
ਪੈਸੇ ਦੇ ਕੇ ਚੜ੍ਹ ਪੰਘੂੜੇ, ਐਸੇ ਆਏ ਭੌਂ
ਇਕ ਨੂੰ ਓਥੇ ਹੀ ਗਸ਼ ਪੈ ਗਈ, ਬਾਕੀ ਰਹਿ ਗਏ ਨੌਂ
ਨਵਾਂ ਦੋਸਤਾਂ ਅਗੇ ਜਾ ਕੇ ਕੇਲੇ ਖਾਧੇ ਸੱਠ
ਇਕ ਨੂੰ ਕੈਆਂ ਔਣ ਲਗ ਪਈਆਂ, ਬਾਕੀ ਰਹਿ ਗਏ ਅੱਠ
ਅੱਠਾਂ ਨੇ ਰਲ ਪੀਤਾ ਦਾਰੂ, ਪੁੱਠੀ ਹੋ ਗਈ ਮੱਤ
ਇਕ ਨੂੰ ਫੜ ਲੈ ਗਿਆ ਸਿਪਾਹੀ ਬਾਕੀ ਰਹਿ ਗਏ ਸੱਤ
ਸੱਤੇ ਮੁਜਰਾ ਸੁਨਣ ਗਏ ਤਾਂ ਇਕ ਦਾ ਮਿਲ ਪਿਆ ਪੇ
ਉਸ ਨੇ ਫੜ ਕੇ ਤੌਣੀ ਚਾੜ੍ਹੀ ਬਾਕੀ ਰਹਿ ਗਏ ਛੇ
ਛੀਆਂ ਭੰਗ ਦੇ ਬਾਟੇ ਪੀਤੇ, ਦੂਰ ਕਰਨ ਨੂੰ ਰੰਜ
ਇਕ ਓਥੇ ਹੀ ਹੋ ਗਿਆ ਟੇਢਾ, ਬਾਕੀ ਰਹਿ ਗਏ ਪੰਜ
ਪੰਜਾਂ ਹਲਵਾ ਅਤੇ ਕਚੌਰੀ, ਖਾਧਾ, ਨਾਲ ਅਚਾਰ
ਇਕ ਨੂੰ ਢਿਡ 'ਚ ਸੂਲ ਉਠਿਆ, ਬਾਕੀ ਰਹਿ ਗਏ ਚਾਰ
ਚਾਰੇ ਤੁਰੇ ਬੋਲੀਆਂ ਪਾਂਦੇ, ਲਈ ਲੜਾਈ ਲੈ
ਇਕ ਦੇ ਸਿਰ ਦਾ ਘੱਗਰ ਖੁਲ੍ਹ ਗਿਆ, ਬਾਕੀ ਰਹਿ ਗਏ ਤ੍ਰੈ
ਤਿੰਨੇ ਮੰਡੀ-ਮੇਲੇ ਪਹੁੰਚੇ, ਬੇਹਦ ਘੱਟਾ-ਬੋ
ਇਕ ਨੂੰ ਤਾਪ ਸੂਕਦਾ ਚੜ੍ਹ ਗਿਆ, ਬਾਕੀ ਰਹਿ ਗਏ ਦੋ
ਦੋਹਾਂ ਤੰਦੂਰੇ ਰੋਟੀ ਖਾਧੀ, ਦਿਕ ਕੀਤੀ ਜਿਸ ਹਿੱਕ

ਇਕ ਨੂੰ ਲਗ ਜਾਏ ਦਸਤ ਓਥੇ ਹੀ,ਬਾਕੀ ਰਹਿ ਗਿਆ ਇਕ
ਉਸ ਦੀ ਡੱਬੋਂ ਕਿਸੇ ਉਚੱਕੇ ਪੈਸੇ ਲੀਤੇ ਖੋਲ੍ਹ
ਪੈਦਲ ਤੁਰ ਕੇ ਘਰ ਪਹੁੰਚਾ ਤੇ ਲਗਾ ਵਜਾਉਣ ਢੋਲ:–
'ਲੋਕੋ, ਮੇਲੇ ਨਾ ਜਾਣਾ, ਹੈ ਓਥੇ ਦੁਖਾਂ ਦੀ ਫੌਜ
'ਸੁਥਰਾ' ਮੇਲੇ ਕਦੇ ਨ ਜਾਂਦਾ ਤਦੇ ਭੋਗਦਾ ਮੌਜ

## ਮਰਨ ਦੀ ਇੱਛਿਆ

ਕੱਲ ਲੱਖਪਤੀ ਇਕ ਕਹਿਣ ਲਗਾ,ਕੀਪੁਛਨਾਏਂ'ਸੁਥਰੇ' ਹਾਲ ਮਿਰਾ?
ਗ਼ਮ-ਚਿੰਤਾ ਛਡਿਆ ਖ਼ੂਨ ਸੁਕਾ, ਜਿੰਦ ਦੌੜ ਭਜ ਨੇ ਲੀਤੀ ਖਾ
ਹੁਣ ਫਿਕਰਾਂ ਤੋਂ ਦਿਲ ਡਰਦਾ ਹੈ
ਮਰ ਜਾਵਣ ਨੂੰ ਦਿਲ ਕਰਦਾ ਹੈ
ਕੰਮ ਕਰਦਾ, ਜੁੱਸਾ ਥੱਕ ਗਿਆ, ਢੋ ਭਾਰ ਟੁਟ ਹੈ ਲੱਕ ਗਿਆ
ਸਿਰ ਸੋਚਾਂ ਕਰਦਾ ਅੱਕ ਗਿਆ, ਮਨ ਦੁਖ-ਫੋੜਾ ਬਣ ਪੱਕ ਗਿਆ
ਪਰ ਤ੍ਰਿਸ਼ਨਾ ਪੇਟ ਨ ਭਰਦਾ ਹੈ
ਮਰ ਜਾਵਣ ਨੂੰ ਜੀ ਕਰਦਾ ਹੈ
ਦਮ ਦਮ ਇਕ ਚੱਕੀ ਚਲਦੀ ਹੈ, ਦਾਣੇ ਸਮ ਸਭ ਨੂੰ ਦਲਦੀ ਹੈ
ਜਗ-ਰੇਤ ਅਜੇਹੀ ਛਲਦੀ ਹੈ, ਨਿਤ ਮ੍ਰਿਗ ਸਮ ਹਸਰਤ ਜਲਦੀ ਹੈ
ਮਨ ਸ਼ਾਂਤ ਨ ਹੁੰਦਾ ਠਰਦਾ ਹੈ
ਮਰ ਜਾਵਣ ਨੂੰ ਦਿਲ ਕਰਦਾ ਹੈ
ਹਨ ਸਾਕ ਬੋਟੀਆਂ ਤੋੜਨ ਨੂੰ, ਟੱਬਰ ਹੈ ਖ਼ੂਨ ਨਿਚੋੜਨ ਨੂੰ
ਸਭ ਮਿੱਤਰ-ਵੀਰ ਝੰਜੋੜਨ ਨੂੰ, ਦੁਸ਼ਮਨ ਤਤਪਰ ਸਿਰ ਫੋੜਣ ਨੂੰ
ਸਭ ਤਾਈਂ ਭੋਖੜਾ ਜ਼ਰ ਦਾ ਹੈ
ਮਰ ਜਾਵਣ ਨੂੰ ਦਿਲ ਕਰਦਾ ਹੈ

ਇਹ ਦੁਨੀਆਂ ਹੈ ਮੂੰਹ-ਟਡੂਆਂ ਦੀ, ਪੰਸੇਰੀ ਹੈ ਇਹ ਡਡੂਆਂ ਦੀ
ਹੈ ਭਰੀ ਬੂਰ ਦੇ ਲਡੂਆਂ ਦੀ, ਉਚ ਪਦਵੀ ਹੈ ਜਗ-ਛਡੂਆਂ ਦੀ
ਹੁਣ ਸ਼ੌਕ ਸੁਰਗ ਦੇ ਘਰ ਦਾ ਹੈ
ਮਰ ਜਾਵਣ ਨੂੰ ਦਿਲ ਕਰਦਾ ਹੈ
ਮੈਂ ਹੱਸ ਕੇ ਕਿਹਾ ਨ ਗਿਆਨ ਸੁਣਾ, ਮੰਨ ਲਓ ਜਗਤ ਤੂੰ ਛੱਡ ਗਿਆ
'ਜੇ ਮਰ ਕੇ ਭੀ ਨਾ ਸੁਖ ਮਿਲਿਆ, ਤਾਂ ਓਥੋਂ ਕਿਸ ਥਾਂ ਜਾਵੇਂਗਾ ?
'ਜੇ ਫਿਰ ਭੀ ਮਰਨਾ ਭਾਂਦਾ ਹੈ
'ਤਾਂ ਮਰ ਜਾ, ਕੌਣ ਹਟਾਂਦਾ ਹੈ'

## ਜੀਭ ਦਾ ਰਸ

ਗਗਾ ਗਿਆ ਇਕ ਪੰਜਾਬੀ, ਰਜ ਰਜ ਟੁਭੇ ਲਾਏ
ਨ੍ਹਾ ਕੇ ਭੁਖ ਚਮਕ ਪਈ ਚੌਣੀ ਚੂਹੇ ਢਿਡ ਨਚਾਏ
ਪੂੜੀ ਖਾਣੀ ਬੁਰੀ ਸਮਝ ਕੇ ਕਚੀ ਖਿਚੜੀ ਲੀਤੀ
ਇਕ ਮਾਈ ਦੇ ਘਰ ਜਾ, ਰਿੰਨ੍ਹਣ ਲਈ ਬੇਨਤੀ ਕੀਤੀ
ਮਾਈ ਬੋਲੀ 'ਆ ਬੇਟਾ, ਮੈਂ ਚੁਲ੍ਹਾ ਅਭੀ ਜਲਾਊਂ
ਅਭੀ ਪਕਾਊਂ ਯਿਹ ਖਿਚੜੀ, ਪਲ ਭਰ ਮੇਂ ਤੁਝੇ ਖਿਲਾਊਂ'
ਬੈਠ ਗਿਆ ਪੰਜਾਬੀ ਪੇਂਡੂ ਖਿਚੜੀ ਰਿੱਝਣ ਲਗੀ
ਵੇਹਲਾ ਬੈਠ ਹੁਜਤਾਂ ਸੋਚੇ, ਮਾਰ ਅਜੇਹੀ ਵੱਗੀ—
'ਮਾਈ ਘਰ ਤੇ ਚੰਗਾ ਹੈ, ਪਰ ਬੂਹੇ ਐਸੇ ਵੈਸੇ
'ਭਲਾ ਭੈਂਸ ਜੇ ਮਰ ਜਾਏ ਤੇਰੀ, ਬਾਹਰ ਜਾਊਗੀ ਕੈਸੇ
ਮਾਈ ਬੋਲੀ 'ਰਾਮ ਰਾਮ ਕਹੁ, ਬੇਟਾ ਦੇਖੋ ਭਾਲੋ
'ਐਸੀ ਬੇਸ਼ਗਨੀ ਕੀ ਬਾਤੇਂ, ਮੂੰਹ ਸੇ ਕਾਹਿ ਨਿਕਾਲੋ ?
ਛਿਨ-ਪਲ ਬਾਦ ਜੀਭ ਫਿਰ ਸੁਰਕੀ 'ਮਾਈ ਸੱਚ ਬਤਾਈਂ

ਰਡੀ-ਰੂੜੀ ਕੱਲੀ ਹੈਂ ਯਾ ਹੈ ਕੋ ਖਸਮ ਗੁਸਾਈਂ ?'
ਲਾਲੋ ਲਾਲ ਮਾਈ ਹੋ ਬੋਲੀ, ਜ਼ਰਾ ਹੋਸ਼ ਮੇਂ ਆਓ
'ਤੁਮੇਂ ਗਰਜ਼ ਕਿਆ ਇਨ ਬਾਤੋਂ ਸੇ ? ਖਿਚੜੀ ਪਕੇ ਤੋ ਖਾਓ
'ਮਿਰੇ ਪਤੀ ਕਾ ਬੇਸ਼ਕ ਸਿਰ ਸੇ ਉੱਠ ਚੁਕਾ ਹੈ ਸਾਯਾ
'ਮਗਰ ਪ੍ਰਭੂ ਨੇ ਦੋ ਲਾਲੋਂ ਕੀ ਮਾਂ ਹੈ ਮੁਝੇ ਬਣਾਯਾ
'ਦੋਨੋਂ ਹੈ ਦੇਹਲੀ ਮੇਂ ਨੌਕਰ, ਬੀਸ ਬੀਸ ਹੈਂ ਪਾਤੇ
'ਉਨ ਕੇ ਦਮ ਸੇ ਜ਼ਿੰਦਾ ਹੂੰ ਮੈਂ ਖਰਚ ਵੁਹੀ ਭਿਜਵਾਤੇ'
ਬੋਲ ਉੱਠਿਆ ਮੂਰਖ ਫਿਰ ਏ 'ਭਲਾ ਜੇ ਓਹ ਮਰ ਜਾਏਂ
'ਫਿਰ ਮਾਈ ਜੀ ਆਪ ਕਿਸ ਤਰਾਂ ਅਪਨਾ ਝੱਟ ਲੰਘਾਏਂ ?'
ਚੀਕ ਨਿਕਲ ਗਈ ਉਪਕਾਰਨ ਦੀ, ਝੱਟ ਪਤੀਲੀ ਚਾਈ
ਰਿਝਦੀ ਰਿਝਦੀ ਖਿਚੜੀ, ਚਾ ਮੂਰਖ ਦੇ ਪੱਲੇ ਪਾਈ
ਤੁਰ ਪਿਆ ਲੈ ਅਧਰਿੱਝੀ ਖਿਚੜੀ, ਪਾਣੀ ਵਗਦਾ ਜਾਵੇ
ਹਾਲ ਅਜੀਬ ਦੇਖ ਕੇ ਉਸ ਦਾ, ਸਭ ਨੂੰ ਹਾਸਾ ਆਵੇ
'ਸੁਥਰੇ' ਪੁਛਿਆ 'ਲੰਬੜਦਾਰਾ ਪੱਲਿਓਂ ਕੀ ਊ ਚੋਂਦਾ ?'
'ਮਿਰੀ ਜੀਭ ਦਾ ਰਸ ਹੈ' ਕੂਯਾ, ਭੁਖਾ ਰੋਂਦਾ ਰੋਂਦਾ।

## ਸਹੁਰੇ ਘਰ ਜਵਾਈ

ਸੂਕੇ ਬਾਂਕੇ ਬਾਬੂ ਤਾਈਂ ਜ਼ਾਰੋ ਜ਼ਾਰ ਰੋਂਦਾ ਦੇਖ,
ਪੁਛਿਆ ਮੈਂ 'ਭਲੇ ਲੋਕਾ, ਬੜੀ ਹਰਿਆਨੀ ਹੈ
'ਉਤੋਂ ਤਾਂ ਤੂੰ ਚੰਗਾ ਭਲਾ ਮਰਦ ਮਾਨੂ ਜਾਪਨਾ ਏਂ,
'ਰੋਣ ਵਾਲੀ ਤੇਰੀ ਪਰ ਆਦਤ ਜ਼ਨਾਨੀ ਹੈ
ਡੁੱਬਿਆ ਜਹਾਜ਼ ਯਾ ਖਜ਼ਾਨੇ ਸੱਤ ਖੁਸ ਗਏ ?
'ਫੁਟਿਆ ਜਾਂ ਸਿਰੇ ਕੋਈ ਕਹਿਰ ਅਸਮਾਨੀ ਹੈ ?

ਹੋਯਾ ਕੀ ਹੈ ਤੈਨੂੰ ? ਤੂੰ ਜਨਾਨੀ ਹੈਂ ਯਾ ਆਦਮੀ ਹੈਂ ?
'ਡੁੱਬਣ ਦੀ ਨੀਤ ਦੱਸ ਕਾਹਨੂੰ ਦਿਲ ਠਾਨੀ ਹੈ ?
ਝਾੜ ਖਾ ਕੇ ਆਈਓਸੂ ਹੋਸ਼ ਹੰਝੂ ਪੂੰਝ ਲੀਤੇ,
ਬੋਲਿਆ ਹਜ਼ੂਰ, ਮੇਰੀ ਲੰਬੜੀ ਕਹਾਣੀ ਹੈ
'ਸਹੁਰਿਆਂ ਦੇ ਘਰ ਹੈ ਜਵਾਈ ਬੰਦਾ ਰਿਹਾ ਹੋਯਾ,
ਬੱਸ ਆਪੇ ਸੋਚ ਲਵੋ ਟੁਟੀ ਕਯੋਂ ਕਮਾਨੀ ਹੈ ?
'ਬੜੇ ਚਾਵਾਂ ਨਾਲ ਘਰ ਰਖਿਆ ਜਵਾਈ ਓਨ੍ਹਾਂ
ਅਸਾਂ ਜਾਤਾ ਸਾਡੀ ਤਕਦੀਰ ਹੀ ਲਾਸਾਨੀ ਹੈ
'ਸਹੁਰੇ ਨੇ ਅਮੀਰ, ਅਸੀਂ ਬਣਾਂਗੇ, ਉਨ੍ਹਾਂ ਦੇ ਪੀਰ
'ਮੌਜ ਹੈ, ਅਨੰਦ ਹੈ, ਬਹਾਰ ਹੈ, ਅਸਾਨੀ ਹੈ
'ਹਾਇ ! ਪਰ ਖੁਲ੍ਹ ਗਈਆਂ ਅੱਖਾਂ ਥੋੜੇ ਦਿਨਾਂ ਬਾਦ,
'ਪਤਾ ਲਗਾ ਇਹ ਤਾਂ ਦੁਖਾਂ ਭਰੀ ਮ੍ਰਤਬਾਨੀ ਹੈ
ਲੋਕੋ ! ਮੇਰੀ ਤੋਬਾ, ਕੰਨ ਫੜਾਂ ਤੇ ਦੁਹਾਈ ਦੇਵਾਂ
ਸਹੁਰੇ, ਘਰ ਜਵਾਈ ਰਹਿਣਾ ਮੌਤ ਦੀ ਨਿਸ਼ਾਨੀ ਹੈ
'ਸਾਲਾ ਜੋ ਮੁਕਾਲਾ ਮੈਨੂੰ ਜਾਜਾ ਜੀਜਾ ਕਹਿਣ ਵਾਲਾ
ਗੱਲ ਗੱਲ ਵਿਚ ਦਿਖਲਾਂਦਾ ਆਕੜਖ਼ਾਨੀ ਹੈ
ਸੱਸ ਦਾ ਮੂੰਹ ਸੜੇ ਕਦੀ ਹੱਸ ਕੇ ਜੇ ਕੂਈ ਹੋਵੇ,
'ਮੱਥੇ ਸਦਾ ਠੀਕਰੇ ਸ਼ੈਤਾਨ ਦੀ ਜਯੋਂ ਨਾਨੀ ਹੈ
'ਸਾਲੀ ਸਦਾ ਮੂੰਹ ਨੂੰ ਘਸੁੰਨ ਹੀ ਬਣਾਈ ਰੱਖੇ,
'ਸਹੁਰਾ ਐਉਂ ਘੂਰੇ ਗੋਯਾ ਰਿੱਛ ਬਰਫ਼ਾਨੀ ਹੈ
'ਵਹੁਟੀ ਦਾ ਤਾਂ ਪੁਛ ਹੀ ਨਾ, ਖਾਊਂ, ਵਢੂੰ ਕਰੇ ਨਿਤ
'ਕੋਈ ਜਾਣੇ ਉੱਕੀ ਹੀ ਨਵਾਕਫ਼ ਬਿਗਾਨੀ ਹੈ
ਹੈਗਾ ਹਾਂ ਜਵਾਈ, ਪਰ ਸੇਵਾ ਮੈਂ ਸਈਸੀ ਕਰਾਂ,
ਮੇਰੇ ਹੀ ਹਵਾਲੇ ਚੌਂਕੀਦਾਰੀ-ਦਰਬਾਨੀ ਹੈ

'ਪੈਸੇ ਨੂੰ ਲੁਕਾ ਕੇ ਮੈਥੋਂ ;ਰਖਦੇ ਨੇ ਐਸ ਤਰ੍ਹਾਂ,
'ਮਾਨੋ ਚੋਰੀ ਡਾਕਾ ਮੇਰਾ ਪੇਸ਼ਾ ਖਾਨਦਾਨੀ ਹੈ,
'ਕੱਖੋਂ ਹੋਲਾ ਹੋਇਆ ਨਿੱਤ ਨਵੇਂ ਅਪਮਾਨ ਝੱਲਾਂ,
'ਪੀਕਾਂ ਜਿਵੇਂ ਝੱਲਦੀ ਖਾਮੋਸ ਪੀਕਦਾਨੀ ਹੈ
ਲਗਾ ਹੈ ਕਲੰਕ ਇਨਸਾਨੀ ਦੋ ਜਹਾਨੀਂ ਮੈਨੂੰ,
'ਉਫ਼, ਏਹ ਭੀ ਜ਼ਿੰਦਗਾਨੀ, ਕੋਈ ਜ਼ਿੰਦਗਾਨੀ ਹੈ?
'ਸੱਚਾ ਹੈ ਅਖਾਣ, 'ਸਹੁਰੇ ਘਰ ਹੈ ਜਵਾਈ ਕੁੱਤਾ'
'ਮਰਨ ਦਿਓ ਮੈਨੂੰ ਥੋਡੀ ਬੜੀ ਮਿਹਰਬਾਨੀ ਹੈ।
ਸੋਚਿਆ ਮੈਂ 'ਸ਼ੁਕਰ ਏਸ ਲਾਨਤੋਂ ਹਾਂ ਬਚੇ ਅਸੀਂ
'ਸੁਥਰੇ' ਦੀ ਜ਼ਿੰਦਗੀ ਤਾਂ ਤਖ਼ਤ ਸੁਲੇਮਾਨੀ ਹੈ।'

## ਮੁੜ ਚੂਹੀ ਦੀ ਚੂਹੀ

ਚੂਹੀ ਭੁੜਕਦੀ ਦੇਖ ਇੱਲ ਨੇ ਪਕੜ ਉਡਾਰੀ ਲਾਈ
ਰਬ ਸਬੱਬੀ ਪੰਜਿਓਂ ਨਿਕਲੀ, ਫਿਰ ਧਰਤੀ ਵਲ ਆਈ
ਇਕ ਰਿਸ਼ੀ ਦੇ ਉਤੇ ਡਿਗੀ, ਤਰਸ ਓਸ ਨੂੰ ਆਯਾ
ਮੰਤਰ ਪੜ੍ਹ ਕੇ ਉਸ ਚੂਹੀ ਦਾ ਲੜਕੀ ਰੂਪ ਬਣਾਯਾ
ਸੁੰਦਰ ਲੜਕੀ ਬਨ ਵਿਚ ਖੇਡੇ, ਫਲ ਖਾਵੇ, ਫੁਲ ਸੁੰਘੇ
ਗੰਗਾ ਵਿਚ ਇਸ਼ਨਾਨ ਕਰੇ, ਅਰ ਕਪਲਾ ਗਊਆਂ ਚੁੰਘੇ
ਯੁਬਾ ਹੋਈ ਤਾਂ ਲਗੀਆਂ ਸੋਚਾਂ, ਇਸ ਦਾ ਢੰਗ ਰਚਾਈਏ
ਕੋਈ ਬਲੀ ਪਰਤਾਪੀ ਸੂਰ ਨਰ ਇਸ ਦਾ ਕੰਤ ਬਣਾਈਏ
ਕਹਿਣ ਲਗੇ ਸੁਣ 'ਪੁਤ੍ਰੀ, ਜਿਸਨੂੰ ਚਾਹੇਂ ਉਸੇ ਸੰਗ ਵਹਾਵਾਂ
'ਸੂਰਜ ਦਿਓਤੇ ਨਾਲ ਚਾਹੇਂ ਤਾਂ ਤੇਰਾ ਲਗਨ ਰਚਾਵਾਂ?'
ਕਹਿਣ ਲਗੀ 'ਹੇ ਪਿਤਾ, ਨਹੀਂ ਪਰਤਾਪੀ ਸੂਰਜ ਭਾਰਾ

'ਬੱਦਲ ਚੜ੍ਹਿਆ ਡਰਦਾ ਮਾਰਾ ਲੁਕ ਜਾਂਦਾ ਹੈ ਸਾਰਾ !
ਕਿਹਾ ਰਿਸ਼ੀ ਨੇ ਬੱਦਲ 'ਵਰ' ਹੈ ਤੇਰੇ ਦਿਲ ਨੂੰ ਭਾਂਦਾ ?
ਕਹਿਣ ਲਗੀ 'ਨਾ, ਪਵਣ ਦੇਵ ਬੱਦਲਾਂ ਨੂੰ ਮਾਰ ਉਡਾਂਦਾ !
ਤਾਂ ਫਿਰ 'ਪਵਣ ਦੇਵ ਤਾਂ ਬੇਟੀ ਹੈ ਵਰ ਤੇਰੇ ਲਾਇਕ ?'
'ਨਹੀਂ ਪਿਤਾ ਜੀ ਪਵਣ ਦੇਵ ਤੋਂ 'ਪਰਬਤ ਹੁੰਦੇ ਫ਼ਾਇਕ
ਪਵਣ ਟੱਕਰਾਂ ਲੱਖਾਂ ਮਾਰੇ, 'ਪਰਬਤ' ਜ਼ਰਾ ਨਾ ਹਿਲਦਾ।
ਤਾਂ ਫਿਰ ਬੇਟੀ 'ਪਰਬਤ ਸੰਗ ਤਾਂ ਦਿਲ ਤੇਰਾ ਹੈ ਮਿਲਦਾ ?'
ਨਹੀਂ ਪਿਤਾ ਜੀ ! ਉਸ ਦੇ ਢਿਡ ਵੀ 'ਚੂਹਾ' ਕਢੇ ਖੋੜਾਂ
ਤਾਂਤੇ ਸਭ ਤੋਂ 'ਚੂਹਾ' ਤਕੜਾ, ਓਹੋ ਵਰ ਮੈਂ ਲੋੜਾਂ
'ਦੂਰ ਫਿੱਟੇ ਮੂੰਹ' ਆਖ ਰਿਸ਼ੀ ਨੇ ਗੁਤੋਂ ਫੜ ਕੇ ਧੂਹੀ
'ਸੁਥਰੇ' ਸੁੰਦਰ ਪਰੀ ਤੋਂ ਕੀਤੀ, ਮੁੜ ਚੂਹੀ ਦੀ ਚੂਹੀ

## ਸੋਨਾ ਤੇ ਫਕੀਰੀ

ਮਹਾਰਾਜਾ ਰਣਜੀਤ ਸਿੰਘ ਨੇ, ਕਿਹਾ ਸਿੰਘ ਜੀ ਜਾਓ
'ਲੱਖ ਰੁਪਯਾ, ਸੰਤਾਂ ਸਿੱਖਾਂ, ਫ਼ਕਰਾਂ ਨੂੰ ਵੰਡਵਾਓ।
*ਭਾਈ ਦਯਾ ਸਿੰਘ ਜੀ ਜਾ ਕੇ, ਦੂਜੇ ਦਿਨ ਮੁੜ ਆਏ
ਲੱਖ ਰੁਪੈ ਦੇ ਬਦਰੇ ਪੂਰੇ, ਵਾਪਸ ਆਣ ਟਿਕਾਏ
ਕਹਿਣ ਲਗੇ 'ਮੈਂ ਸਾਰੇ ਸ਼ਹਿਰ ਲਹੌਰ ਤਲਾਸ਼ ਕਰਾਈ
'ਪਰ ਇਸ ਲੱਖ ਰੁਪੈ ਚੋਂ ਇਕ ਭੀ ਵੰਡੀ ਗਈ ਨ ਪਾਈ।

---

*ਸ੍ਰੀ ਮਾਨ ਭਾਈ ਸਾਹਿਬ ਭਾਈ ਦਯਾ ਸਿੰਘ ਜੀ ਮਹਾਰਾਜ ਸ਼ੇਰਿ ਪੰਜਾਬ ਦੇ ਦਰਬਾਰ ਵਿਚ ੧੫੧ ਧਾਰਮਕ ਗ੍ਰਥੀਆਂ ਦੇ ਸ਼ਿਰੋਮਣੀ ਜਥਦਾਰ ਤੇ ਬੜੇ ਪਵਿੱਤ੍ਰ ਤੇ ਉਚ ਜੀਵਨ ਵਾਲੇ ਸਨ।

ਮਹਾਰਾਜ ਨੇ ਅਚਰਜ ਹੋਕੇ, ਕਿਹਾ 'ਗਜ਼ਬ ਹੈ ਭਾਰਾ
'ਸਾਰੇ ਸ਼ਹਿਰ ਵਿਚ ਨ ਇਕ ਭੀ ਰਿਹਾ ਫ਼ਕੀਰ ਵਿਚਾਰਾ।
ਭਾਈ ਸਾਹਿਬ ਬੋਲੇ ਮੁਸਕਾਕੇ 'ਫ਼ਕਰ ਨੇ ਬੇਸ਼ਕ ਰਹਿੰਦੇ
'ਪਰ ਉਹ ਹੋਰ ਮੰਗਤਿਆਂ ਵਾਂਗੂੰ ਲੋਭ ਲਹਿਰ ਨਹੀਂ ਵਹਿੰਦੇ
'ਯਾਨੀ ਜੋ ਹਨ ਅਸਲੀ ਸੰਤ, ਫਕੀਰ ਵਿਰਾਗੀ, ਭਾਈ,
'ਓਹ ਤਾਂ ਚਾਹੁੰਦੇ ਹੀ ਨਹੀਂ ਲੈਣਾ, ਮੋਹਰ, ਰੁਪਯਾ, ਪਾਈ
'ਜੇੜ੍ਹੇ ਫ਼ਕਰ ਦੌਲਤਾਂ ਚਾਹੁਣ, ਓਹ ਹਨ ਨਕਲੀ ਭੇਖੀ
'ਓਨ੍ਹਾਂ ਨੂੰ ਏਹ ਧਨ ਦੇਵਣ ਦੀ, ਲੋੜ ਨਹੀਂ ਮੈਂ ਦੇਖੀ।
ਮਹਾਰਾਜ ਸੁਣ ਸੋਚੀਂ ਪੈ ਗਏ, ਫਿਰ ਸਿਰ ਚੁਕ ਮੁਸਕਾਏ:—
ਬੇਸ਼ਕ ਭੇਤ ਫ਼ਕੀਰਾਂ ਦੇ ਹਨ ਤੁਸਾਂ ਠੀਕ ਬਤਲਾਏ
'ਜਿਵੇਂ ਕਸੌਟੀ ਉਤੇ ਲਾ ਕੇ ਸੂਰਣ ਪਰਖਿਆ ਜਾਵੇ
ਤਿਉਂ ਸੋਨੇ ਤੇ ਲੱਗ ਫ਼ਕੀਰੀ ਅਪਨਾ ਭੇਦ ਬਤਾਵੇ
'ਜੋ ਫ਼ਕੀਰ ਸੋਨੇ ਨੂੰ ਚੰਬੜੇ, ਓਹ ਹੈ ਭੇਖੀ ਫ਼ਸਲੀ
'ਸੁਥਰੇ' ਵਾਂਗ ਸੂਰਨ ਠੁਕਰਾਵੇ, ਸਿੱਖ-ਸੰਤ ਓਹ ਅਸਲੀ।

## ਕਿਸੇ ਲਈ ਨਹੀਂ ਰੋਂਦਾ ਕੋਈ

ਇਕ ਇਸਤਰੀ ਰੋਂਦੀ ਧੋਂਦੀ ਜੇਲਰ ਸਾਹਵੇਂ ਆਈ
ਤਰਸ ਯੋਗ, ਦੁਖ ਭਰੀ, ਨਿਮਾਣੀ, ਸੋਗਣ ਸ਼ਕਲ ਬਣਾਈ
ਬੋਲੀ 'ਐ ਸਰਕਾਰ, ਕੈਦ ਹੈ ਏਥੇ ਖਾਉਂਦ ਮੇਰਾ
'ਉਸ ਦੇ ਬਾਝੋਂ ਟੱਬਰ ਤੇ ਹੈ ਦੁੱਖਾਂ ਪਾਯਾ ਘੇਰਾ
ਉਸਦੀ ਖ਼ਾਤਰ ਮੁੰਡੇ ਕੁੜੀਆਂ ਵਿਲਕਣ, ਤੜਫਣ, ਰੋਵਣ
'ਦਿਨੇ ਰਾਤ ਏਹ ਅੱਖਾਂ ਮਿਰੀਆਂ, ਹੰਝੂ ਹਾਰ ਪਰੋਵਣ
'ਅੱਗ ਨ ਬਲਦੀ ਸਾਡੀ ਚੁਲ੍ਹੇ, ਘੜੇ ਨ ਪੈਂਦਾ ਪਾਣੀ

ਉਸ ਦੇ ਬਿਨਾਂ ਹਰਾਮ ਹੋਈ ਹੈ ਸਾਨੂੰ ਰੋਟੀ ਖਾਣੀ
'ਇਕ ਦਿਨ ਜੇ ਘਰ ਭੇਜੋ ਉਸ ਨੂੰ ਕੰਮ ਹੈ ਨੇਕੀ ਵਾਲਾ
'ਕਈ ਗੁਣਾਂ ਇਕਬਾਲ ਆਪਦਾ, ਕਰਸੀ ਅੱਲਾ ਤਾਲਾ।'
ਤਰਸ ਬਹੁਤ ਜੇਲਰ ਨੂੰ ਆਯਾ, ਕਹਿਣ ਲਗਾ 'ਸੁਣ ਮਾਈ,
'ਤੇਰੀ ਕਸ਼ਟ-ਕਹਾਣੀ ਨੇ ਹੈ ਬੜੀ ਖੁਤਖੁਤੀ ਲਾਈ
'ਤੇਰਾ ਪਤੀ-ਪਿਆਰ ਵੇਖ ਕੇ ਦਿਲ ਪਸੀਜਿਆ ਮੇਰਾ
'ਮੇਰੇ ਵੱਸ ਹੋਵੇ ਤਾਂ ਛੱਡਾਂ ਹੁਣੇ ਸੁਆਮੀ ਤੇਰਾ
'ਉਸ ਨੇ ਬੜਾ ਜੁਰਮ ਹੈ ਕੀਤਾ, ਬੋਰੀ ਕਣਕ ਚੁਰਾਈ
'ਕੈਦ ਤਦੇ ਹੈ, ਉਸ ਨੂੰ ਛੱਡਣਾ ਮੇਰੇ ਵੱਸ ਨ ਰਾਈ
'ਪਰ ਤੂੰ ਲੈ ਆ ਉਸ ਦੇ ਬੱਚੇ ਤੇ ਸਨਬੰਧੀ ਪਯਾਰੇ
'ਮੁਲਾਕਾਤ ਕਰਵਾਸਾਂ ਰਜ ਕੇ, ਖੁਸ਼ ਹੋ ਜਾਸੋ ਸਾਰੇ।
ਮੱਥਾ ਵੱਟ ਕੇ ਬੋਲੀ 'ਊਂ ਹੂੰ, ਲੋੜ ਨ ਇਸਦੀ ਉੱਕੀ
'ਬੋਰੀ ਜੋ ਸੀ ਉਸ ਚੁਰਾਈ, ਉਹ ਹੈ ਕਲ ਦੀ ਮੁੱਕੀ
'ਮੈਂ ਚਾਂਹਦੀ ਹਾਂ, ਇਕ ਦਿਨ ਉਸਨੂੰ ਜੇ ਛੁੱਟੀ ਮਿਲ ਜਾਵੇ
'ਬੋਰੀ ਹੋਰ ਚੁਰਾ ਇਕ ਕਿਤਿਓਂ, ਘਰ ਸਾਡੇ ਦੇ ਆਵੇ'
ਜੇਲਰ ਰੋਯਾ 'ਸੁਬਰਾ' ਹਸਿਆ 'ਵਾਹਵਾ ਤੇਰਾ ਹੋਣਾ
'ਕਿਸੇ ਲਈ ਨਹੀਂ ਰੋਂਦਾ ਕੋਈ, ਸਭ ਨੂੰ ਆਪਣਾ ਰੋਣਾ।'

## ਖ਼ੁਦਗਰਜ਼ਾਂ ਦੀ ਫੁਲਾਹੁਣੀ

ਕਾਂ, ਗਿੱਦੜ, ਬਘਿਆੜ, ਊਠ, ਸਨ ਸ਼ੇਰ ਪਾਸ ਦਰਬਾਰੀ
ਮਾਰ ਸ਼ੇਰ ਦੀ ਖਾਵਣ ਚਾਰੇ, ਮੌਜ ਲਗੀ ਸੀ ਭਾਰੀ
ਸ਼ੇਰ ਪਿਆ ਬੀਮਾਰ, ਚੌਹਾਂ ਨੂੰ ਫਾਕੇ ਆਉਣ ਲੱਗੇ
ਕਾਂ ਗਿੱਦੜ, ਬਘਿਆੜ ਪਾਲਸੀ ਮਿਥ ਕੇ ਹੋਏ ਅੱਗੇ

ਕਾਂ ਨੇ ਕਿਹਾ ਸ਼ੇਰ ਨੂੰ, 'ਸੁਆਮੀ, ਟੁਕੜੇ ਮਿਰੇ ਕਰਾਵੋ,
'ਦੁੱਖ ਆਪ ਦਾ ਦੇਖ ਨ ਸੱਕਾਂ, ਮਾਸ ਮਿਰਾ ਲੈ ਖਾਵੋ।'
ਪਾਸੋਂ ਗਿੱਦੜ ਕੂਕਿਆ 'ਹਟ ਤੂੰ, ਮਾਸ ਤੇਰਾ ਹੈ ਗੰਦਾ
'ਸੁਆਮੀ ਤੋਂ ਸਦਕੇ ਮੈਂ ਹੋਵਾਂ, ਮਾਸ ਦਿਆਂ ਦੇਹ ਸੰਦਾ।'
ਗਲ ਟੁੱਟ ਕੇ ਬਘਿਆੜ ਬੋਲਿਆ, ਦੋਵੇਂ ਤੁਸੀਂ ਨਕਾਰੇ,
ਅਪਨੇ ਮਾਲਕ ਕਿਰਪਾਲੂ ਤੋਂ ਮੈਂ ਜਾਵਾਂਗਾ ਵਾਰੇ,
ਹੇ ਸੁਆਮੀ ! ਮੇਰਾ ਸਿਰ ਵੱਢੋ, ਗੋਸ਼ਤ, ਛਕੋ-ਛਕਾਓ,
'ਸਫ਼ਲ ਕਰਾਓ ਜੀਵਨ ਮੇਰਾ, ਅਪਨਾ ਵਰਤ ਹਟਾਓ।'
ਰੀਸੋ ਰੀਸੀ ਊਠ ਵਿਚਾਰਾ ਭੀ ਚਾ ਅੱਗੇ ਹੋਯਾ
ਓਹ ਕੀ ਜਾਣੇ, ਤਿੰਨੇ ਸਾਥੀ ਦੇਸਣ ਮੈਨੂੰ ਹੋਯਾ
ਕਹਿਣ ਲਗਾ 'ਹੇ ਮਾਲਿਕ, ਹਾਜ਼ਿਰ ਸਿਰ ਸਰੀਰ ਹੈ ਮੇਰਾ।'
ਤਿੰਨੇ ਸਾਥੀ ਬੋਲ ਉਠੇ ਝਟ 'ਧੰਨ ਜਨਮ ਹੈ ਤੇਰਾ,
'ਸ਼ਾਵਾ, ਓ ਨੇਕੀ ਦੇ ਪੁਤਲੇ, ਵਾਹ ਤੇਰੀ ਕੁਰਬਾਨੀ,
'ਵਫਾਦਾਰ ਤੂੰ ਸਭ ਤੋਂ ਵਧ ਕੇ ਹੈਂ ਸੂਰਾ ਲਾਸਾਨੀ।'
ਇਵੇਂ ਫਲਾਹੁਣੀ ਦੇ ਕੇ ਤਿੰਨਾਂ, ਟੁਕੜੇ ਉਸ ਨੂੰ ਕੀਤਾ
ਮਾਸ ਓਸ ਦਾ ਹਸ ਹਸ ਖਾਧਾ ਮਜ਼ਾ ਕਈ ਦਿਨ ਲੀਤਾ।
ਭੋਲਿਆਂ ਤਾਈਂ ਚਲਾਕ ਯਾਰ ਹਨ ਇਵੇਂ ਫੁਲਾ ਕੇ ਖਾਂਦੇ
ਜਯੋਂ ਲੂੰਬੜ ਨੇ ਕਾਂ ਸੀ ਠਗਿਆ, ਤਿਉਂ ਹਨ ਠੱਗ ਲਿਜਾਂਦੇ
ਭੋਲੇ ਲੋਕੋ ! ਖ਼ਬਰਦਾਰ ! ਨਾ ਵਿਚ ਫੁਲਾਹੁਣੀ ਆਣਾ
ਜੇੜ੍ਹਾ ਕਰੇ ਖੁਸ਼ਾਮਦ ਉਸ ਤੋਂ 'ਸੁਥਰੇ' ਸਮ ਨਸ ਜਾਣਾ

# ਕੁੱਤੇ ਦਾ ਕੁੱਤਾ ਵੈਰੀ

ਇੱਕ ਸੰਤ ਨੇ ਬਾਸੀ ਰੋਟੀ, ਇਕ ਕੁਤੇ ਨੂੰ ਪਾਈ
ਉਸ ਨੇ ਖੁਸ਼ ਹੋ ਥੈਂਕਸ' ਕਰਨ ਨੂੰ ਫੁਲ ਕੇ ਪੂਛ ਹਿਲਾਈ
ਓਵੇਂ ਹੋਰ ਕੁਤਾ ਇਕ ਕਿਧਰੋਂ ਭੱਜਾ ਭੱਜਾ ਆਯਾ
ਭੁਖ ਲਗੀ ਸੀ ਉਸ ਨੂੰ ਡਾਢੀ, ਰੋਟੀ ਨੂੰ ਮੂੰਹ ਪਾਯਾ
ਪਹਿਲਾ ਕੁੱਤਾ, ਭਊਂ ਭਊਂ ਕਰਕੇ ਉਸ ਨੂੰ ਵਢਣ ਲੱਗਾ
ਉਸ ਨੇ ਭੀ ਅਗੋਂ ਦੰਦ ਕੱਢੇ, ਭੁੱਲਾ ਪਿੱਛਾ ਅੱਗਾ
ਲਹੂ ਲੁਹਾਣ ਹੋਏ ਲੜ ਦੋਵੇਂ, ਸਾਹ, ਸਤ, ਸ਼ਕਤੀ ਮੁੱਕੀ
ਵਾਂਗ ਮੁਰਦਿਆ ਡਿਗ ਪੇ ਆਖਰ ਤਾਕਤ ਰਹੀ ਨ ਉੱਕੀ
ਰੋਟੀ ਡਿੱਗੀ ਕਾਂ ਨੇ ਵੇਖੀ, ਆਯਾ ਮਾਰ ਉਡਾਰੀ
'ਕਾਂ ਕਾਂ ਕਰਕੇ ਨਿਜ ਬਰਾਦਰੀ ਸੱਦ ਲਈ ਉਸ ਸਾਰੀ
ਰਲ ਕੇ ਖਾਣ ਲਗੇ ਕਾਂ ਰੋਟੀ ਕੁਤੇ ਤਰਸਣ ਰੋਵਣ
ਹਰ ਇਕ ਚੁੰਜ ਕਲੇਜੇ ਵੱਜੇ, ਤੜਫਣ ਫਾਵੇ ਹੋਵਣ
ਵੇਖ ਦੁਰਦਸ਼ਾ, ਕਾਵਾਂ ਤਾਈਂ ਖਿੜ ਖਿੜ ਹਾਸਾ ਆਵੇ
ਉਸ ਦਾ ਹਾਲ ਇਹੋ ਹੀ ਹੁੰਦਾ, ਜੋ ਨਾ ਵੰਡ ਕੇ ਖਾਵੇ
ਸੋਚ ਫੁਰੀ 'ਸੁਥਰੇ' ਨੂੰ ਲੋਕੀ ਕਿਉਂ ਨਹੀਂ ਸਿਖਯਾ ਲੈਂਦੇ ?
ਕਜੋਂ ਕੁਤਿਆਂ ਸਮ ਆਪਣੇ ਵੀਰਾਂ ਨੂੰ ਵੱਢਣ ਨੂੰ ਪੈਂਦੇ ?
'ਕਾਂ ਨੂੰ ਇਕ ਬੁਰਕੀ ਜੇ ਲੱਭੇ ਫ਼ੌਰਨ ਸ਼ੋਰ ਮਚਾਵੇ
'ਦਸ ਵੀਹ ਵੀਰ ਕਰ ਲਵੇ ਕੱਠੇ, ਵੰਡ ਕੇ ਬੁਰਕੀ ਖਾਵੇ
'ਕਦੀ ਜੇ ਕੋਈ ਕਾਂ ਨੂੰ ਮਾਰੇ, ਕੱਠੇ ਹੋਣ ਹਜ਼ਾਰਾਂ
ਸੱਚੇ ਦਿਲੋਂ ਕਰਨ ਹਮਦਰਦੀ ਰੋ ਰੋ ਕਰਨ ਪੁਕਾਰਾਂ
'ਕੁਤੇ ਨੂੰ ਦੇਵੋ ਲਖ ਰੋਟੀ, ਕੱਲਾ ਖਾਣੀ ਚਾਹੇ
'ਦਿਸੇ ਹੋਰ ਭਰਾ ਜੋ ਨੇੜੇ, ਖੱਲ ਓਸ ਦੀ ਲਾਹੇ

'ਅਹੋ ! ਮਨੁਖ ਨਸੀਹਤ ਚੰਗੀ ਕਾਵਾਂ ਤੋਂ ਨਹੀਂ ਲੈਂਦੇ
ਕੁਤਿਆਂ ਵਾਂਗੂ ਸਕੇ ਭਰਾ ਨੂੰ ਰੋਟੀਓਂ ਵੱਢਣ ਪੈਂਦੇ।'

## ਕਰੜਾ ਕੈਪਟਨ

ਇਕ ਜਹਾਜ਼ੀ ਕਰੜਾ ਕੈਪਟਨ ਇਕ ਦਿਨ ਸੰਧਯਾ ਵੇਲੇ,
ਪੈਰ ਤਿਲਕ ਕੇ ਡਿੱਗਾ ਸਿੰਧ ਵਿਚ, ਲਗਾ ਕਰਨ ਵਾ-ਵੇਲੇ
ਇਕ ਮਲਾਹ ਨੇ ਵਾਜ ਸੁਣੀ ਤਾਂ ਭੱਜਾ ਭੱਜਾ ਆਯਾ
ਛਾਲ ਮਾਰ ਕੇ ਫੜਿਆ ਉਸ ਨੂੰ ਡੁਬਦੇ ਤਾਈਂ ਬਚਾਯਾ
ਕੈਪਟਨ ਉਸ ਨੂੰ ਪੁਛਣ ਲੱਗਾ, ਕਰਕੇ ਕਿਰਪਾ ਭਾਰੀ,
'ਦਸ ਜਵਾਨਾਂ, ਕਿਵੇਂ ਕਰਾਂ ਮੈਂ ਤੇਰੀ ਸ਼ੁਕਰ ਗੁਜ਼ਾਰੀ ?
'ਦਿਆਂ ਇਨਾਮ, ਖ਼ਤਾਬ ਦਿਵਾਵਾਂ, ਕਰਾਂ ਤਰੱਕੀ ਤੇਰੀ ?
'ਇਸ ਵੇਲੇ ਹੈ ਤੇਰੇ ਉਤੇ ਹੋਈ ਕਿਰਪਾ ਮੇਰੀ।'
ਹੱਥ ਜੋੜ ਕੇ ਕਿਹਾ ਓਸ ਨੇ 'ਇਹੋ ਇਨਾਮ ਦਿਵਾਓ
'ਇਹ ਗੱਲ ਕਿਸੇ ਤਾਈਂ ਨਾ ਦੱਸੋ, ਏਥੇ ਹੀ ਭੁਲ ਜਾਓ
'ਹੇ ਕਰੜੇ ਕਪਤਾਨ ਤੁਸੀਂ ਸਭ ਤਾਈਂ ਘੂਰਦੇ ਰਹਿੰਦੇ
ਮਜਬੂਰੀ ਵਿਚ ਲੋਕ ਤੁਸਾਂ ਥੋਂ ਗਾਲ੍ਹਾਂ-ਠੁਢੇ ਸਹਿੰਦੇ
'ਕੋਈ ਮਤਹਿਤ ਦਿਲੋਂ ਨਹੀਂ ਰਾਜ਼ੀ ਮੰਗਣ ਸਦਾ ਦੁਆਈਂ
ਇਸ ਕਰੜੇ ਕੈਪਟਨ ਨੂੰ ਰੱਬਾ, ਛੇਤੀ ਮੌਤ ਲਿਆਈਂ
'ਜੇ ਉਹਨਾਂ ਨੇ ਸੁਣਿਆਂ, ਮੈਂ ਹੈ ਥੋਡੀ ਜਾਨ ਬਚਾਈ
'ਬੋਟੀ ਬੋਟੀ ਮਿਰੀ ਕਰਨ ਨੂੰ ਆਵਣਗੇ ਕਰ ਧਾਈ
'ਇਸ ਹਿਤ ਇਸ ਘਟਨਾ ਨੂੰ ਬਿਲਕੁਲ ਏਥੇ ਹੀ ਭੁਲ ਜਾਓ
'ਨਾ ਇਨਾਮ ਕੁਈ ਬਖਸ਼ੋ ਮੈਨੂੰ, ਨਾ ਪੌਲੇ ਲਗਵਾਓ।'
ਅਤਿ ਸ਼ਰਮਿੰਦਾ ਹੋ ਕੈਪਟਨ ਨੇ ਕਸਮ ਅਗੇ ਤੋਂ ਖਾਧੀ
'ਸੁਥਰੇ' ਵਾਂਗੂ ਮਿਠ ਬੋਲੀ ਦੀ ਆਪਨੀ ਵਾਦੀ ਸਾਧੀ

# ਕੰਮ ਬਹੁਤੇ ਵੇਲਾ ਥੋੜ੍ਹਾ

ਇਕ ਵੱਡਾ ਲੋਕ ਉਦਾਸ ਬੜਾ, ਆ ਰੋਯਾ ਮੇਰੇ ਪਾਸ ਬੜਾ:–
'ਫ਼ਿਕਰਾਂ ਹੈ ਖਾਧਾ ਮਾਸ ਬੜਾ, ਮੇਹਨਤ ਨੇ ਕੀਤਾ ਨਾਸ ਬੜਾ
'ਕੰਮ ਬਹੁਤੇ ਵੇਲਾ ਥੋੜਾ ਹੈ
'ਇਕ ਮਿੰਟ ਮਿੰਟ ਦਾ ਤੋੜਾ ਹੈ
'ਗਲ ਪਏ ਝਮੇਲੇ ਇਤਨੇ ਨੇ, ਨਾ ਵਾਲ ਜਿਸਮ ਤੇ ਜਿਤਨੇ ਨੇ
'ਨਿਤ ਨਵੇਂ ਜਾਗਦੇ ਫਿਤਨੇ ਨੇ, ਦਿਲ ਪਕ ਪਕ ਹੋਯਾ ਫੋੜਾ ਹੈ
ਕੰਮ ਬਹੁਤੇ ਵੇਲਾ ਥੋੜਾ ਹੈ
'ਨਾ ਰਹੇ ਰੇਤ-ਦੀਵਾਰ ਖੜੀ, ਨਿਤ ਮੁੱਕੀ ਨਵੀਂ ਤਿਆਰ ਖੜੀ
'ਸਿਰ ਨਵੀਂ ਰੋਜ਼ ਤਲਵਾਰ ਖੜੀ, ਨਾ ਮੁਕਦਾ ਧੰਦਾ ਧੋੜਾ ਹੈ
'ਕੰਮ ਬਹੁਤੇ ਵੇਲਾ ਥੋੜਾ ਹੈ
'ਸਿਰ ਦੁਖਦਾ ਹੈ, ਗਲ ਧੁਖਦਾ ਹੈ, ਮਨ ਚੱਕਰ-ਕੰਡੇ ਜੁਖਦਾ ਹੈ
'ਸਾਹ ਔਂਦਾ ਕਦੇ ਨ ਸੁਖ ਦਾ ਹੈ, ਹਰ ਕਦਮ ਅਟਕਦਾ ਰੋੜਾ ਹੈ
'ਕੰਮ ਬਹੁਤੇ ਵੇਲਾ ਥੋੜਾ ਹੈ
'ਕੀ ਕਰਾਂ ? ਕਿਧਰ ਨੂੰ ਜਾਵਾਂ ਮੈਂ ? ਕੰਮਾਂ ਤੋਂ ਜਾਨ ਛੁੜਾਵਾਂ ਮੈਂ !
'ਕੁਝ ਸ਼ਾਂਤੀ ਜਗ ਤੇ ਪਾਵਾਂ ਮੈਂ ! ਹੁਣ ਮੂੰਹ ਭੀ ਹੋਯਾ ਬੋੜਾ ਹੈ
'ਕੰਮ ਬਹੁਤੇ ਵੇਲਾ ਥੋੜਾ ਹੈ
ਮੈਂ ਕਿਹਾ ਸ਼ੁਦਾਈ ਵੀਰਾ ਓ, ਸੁਟ ਪਰੇ ਵਡਾਈ-ਚੀਰਾ ਓ
ਤ੍ਰਿਸ਼ਨਾ ਦਾ ਬਦਲ ਵਤੀਰਾ ਓ, ਵਸ ਕਰ ਜੋ ਮਨ ਦਾ ਘੋੜਾ ਹੈ
'ਫਿਰ ਸੁਖਦਾ ਮੂਲ ਨ ਤੋੜਾ ਹੈ
'ਹੈ ਜ਼ਰਾ ਕੁ ਫੇਰ ਰਿਓੜੀ ਦਾ, ਮਨ ਇਧਰੋਂ ਓਧਰ ਜੋੜੀ ਦਾ
ਤੇ ਟੰਗ ਪਸਾਰ ਨ ਛੋੜੀ ਦਾ, ਝਟ ਮਿਲਦਾ ਸੁਖ ਜਸ ਜੋੜਾ ਹੈ

ਜਗ ਲਗਦਾ 'ਸੁਥਰਾ' ਕ ਜੋੜਾ ਹੈ
'ਸੁਖ ਬਹੁਤੇ ਧੰਦਾ ਥੋੜਾ ਹੈ।'

## ਨੌਸ਼ੇਰਵਾਂ ਦਾ ਖ਼ਜ਼ਾਨਾ

ਜਗ ਪਰਸਿੱਧ ਬਾਦਸ਼ਾਹ ਆਦਲ, ਜਗ ਤੋਂ ਜਦੋਂ ਸਿਧਾਯਾ
ਸਾਂਭਣ ਹੇਤ ਖ਼ਜ਼ਾਨਾ ਉਸ ਦਾ, ਜ਼ੋਰ ਵਾਰਸਾਂ ਲਾਯਾ
ਉਸ ਦੇ ਕਫ਼ਨ-ਦਫ਼ਨ ਦਾ ਕੋਈ ਫਿਕਰ ਕਿਸੇ ਨਾ ਕੀਤਾ
ਤਖਤ ਖ਼ਜ਼ਾਨਾ ਸਾਂਭਣ ਖਾਤਿਰ, ਲਕ ਸਭ ਨੇ ਬੰਨ੍ਹ ਲੀਤਾ
ਚਾਬੀ, ਤੇਗ ਹਥੌੜਾ ਛੈਣੀ, ਫੜ ਫੜ ਕੇ ਸਭ ਨੱਸੇ
ਲੋਥ ਇਕੱਲੀ ਸ਼ਹਿਨਸ਼ਾਹ ਦੀ, ਹਾਲ ਵੇਖ ਕੇ ਹੱਸੇ
ਤੋੜ ਖਜ਼ਾਨਾ ਜਦੋਂ ਵੇਖਿਆ, ਵਿਚ ਅੱਲਾ ਹੀ ਅੱਲਾ
ਨਾ ਕੁਈ ਹੀਰਾ, ਲਾਲ, ਜਵਾਹਰ, ਨਾ ਸੋਨੇ ਦਾ ਛੱਲਾ
ਕੇਵਲ ਇਕ ਲੋਹੇ ਦ ਤਖ਼ਤੀ, ਵੇਖ ਸਭੀ ਚਕਰਾਏ
ਪੰਜ ਸ਼ੇਅਰ ਸਨ, ਏਸ ਭਾਵ ਦੇ, ਉਸ ਤੇ ਸੁੰਦ੍ਰ ਲਿਖਾਏ:—
'ਇਸ ਜਗ ਉੱਤੇ ਜਿਸ ਪ੍ਰਾਣੀ ਦੇ ਪਾਸ ਨਾ ਹੋਵੇ ਮਾਯਾ
'ਸਮਝੋ ਜਗ ਦਾ ਮਾਨ-ਮਰਤਬਾ ਨਹੀਂ ਓਸ ਨੇ ਪਾਯਾ
'ਜਿਸ ਨੂੰ ਮਿਲੀ ਨ ਹੋਵੇ 'ਵਹੁਟੀ' ਉਸ ਦੀ ਕਿਸਮਤ ਖੋਟੀ
'ਤਨ ਦਾ ਸੁਖ ਨਾ ਉਸ ਨੂੰ ਮਿਲਦਾ, ਨਾ ਹੀ ਚੰਗੀ ਰੋਟੀ
ਜਿਸ ਨੂੰ ਮਿਲਿਆ ਨਹੀਂ ਜਗਤ ਤੇ ਅੰਮਾਂ ਜਾਯਾ 'ਭਾਈ'
ਸਮਝੋ ਉਸ ਦੇ ਬਾਜ਼ੂ ਅੰਦਰ ਜ਼ੋਰ ਨਹੀਂ ਹੈ ਕਾਈ
'ਜਿਸ ਦੇ ਘਰ ਨਾ ਇਕ ਭੀ ਹੋਯਾ ਵਾਰਸ 'ਪੁੱਤ ਪਿਆਰਾ'
ਉਸ ਦੀ ਰਹੀ ਨਾ ਕੁਈ ਨਿਸ਼ਾਨੀ, ਐਵੇਂ ਗਿਆ ਵਿਚਾਰਾ
'ਪਰ ਜਿਸ ਨੂੰ ਏਹ ਚਾਰੇ ਚੀਜ਼ਾਂ ਨਹੀਂ ਪ੍ਰਾਪਤ ਹੋਈਆਂ।

,ਸਮਝੋ ਉਸ ਦੀਆਂ ਸਭ ਮੁਸੀਬਤਾਂ ਤੇ ਚਿੰਤਾ ਹਨ ਖੋਈਆਂ।'
ਸਭ ਨੇ ਪੜ੍ਹ ਕੇ ਕਿਹਾ ਧੰਨ, ਓ ਆਦਲ ਤੈਥੋਂ ਘੋਲੀ
'ਮਰ ਕੇ ਭੀ ਤੂੰ ਅਦਲ ਤੱਕੜੀ 'ਸੁਥਰੇ' ਵਾਂਗੂੰ ਤੋਲੀ।'

# ਬੂਟ ਦੀ ਸ਼ਰਾਰਤ

ਦੇਖ ਲਲਾਮੀ, ਰਾਹ ਵਿਚ, ਮੈਂ ਭੀ, ਰੁਕਿਆ ਜਾਂਦਾ ਜਾਂਦਾ
ਸਸਤੇ ਮੁੱਲੋਂ ਬੂਟ ਵਲੈਤੀ, ਬੋੱਲੀ ਦੇ, ਲੈ ਆਂਦਾ
ਰੋਗਨ ਸ਼ੋਗਨ ਕਰ ਲਿਸ਼ਕਾ ਕੇ, ਪੈਰੀਂ ਜਦੋਂ ਸਜਾਯਾ
ਨਾਲ ਕਛਹਿਰੇ, ਬੂਟ ਦੇਖ ਕੇ, ਯਾਰਾਂ ਹਾਸਾ ਪਾਯਾ
ਮਜਬੂਰਨ ਫਿਰ, ਬੂਟ ਵਾਸਤੇ, ਪਿਆ ਸੂਟ ਸਿਲਵਾਣਾ
ਕਾਲਰ, ਟਾਈ, ਸੈਂਟ, ਲਵਿੰਡਰ, ਸਭ ਕੁਝ ਪਿਆ ਮੰਗਾਣਾ
ਫ਼ੌਂਟਿਨ ਪੈੱਨ, ਰੁਮਾਲ, ਨੋਟਬੁਕ, ਐਨਕ, ਘੜੀ ਕਲਾਈ
ਚੈਸਟਰ, ਹੰਟਰ, ਪਨੀਅਰ ਕੁੱਤਾ, ਸਭ ਦੀ ਵਾਰੀ ਆਈ
ਕਈ ਲੇਡੀਆਂ ਜੰਟਲਮੈਨਾਂ ਨਾਲ ਵਾਕਫੀ ਹੋਈ
ਪਾਰਟੀਆਂ ਦਾ ਸੱਦਾ ਆਵੇ ਰੋਜ਼ ਕੋਈ ਨਾ ਕੋਈ
ਮੈਨੂੰ ਭੀ ਲਾਚਾਰ ਪਾਰਟੀਆਂ, ਆਪ ਕਰਨੀਆਂ ਪਈਆਂ
ਪਿਰਚ ਪਿਆਲੇ, ਕਾਂਟੇ ਛੁਰੀਆਂ, ਮੇਜ਼ ਕੁਰਸੀਆਂ ਲਈਆਂ
ਪਰ ਜਦ ਮਿਤਰਾਂ, ਸਾਡੇ ਘਰ ਦਾ ਆਣ ਮਖੌਲ ਉਡਾਯਾ
ਗ਼ੈਰਤ ਖਾਕੇ, ਬੰਗਲਾ ਲੀਤਾ, ਦੁਲਹਣ ਵਾਂਗ ਸਜਾਯਾ
ਫ਼ਰਨੀਚਰਾਂ, ਕਰੋਕਰੀਆਂ ਨੇ ਖ਼ੂਨ ਦਿੱਕ ਸਮ ਪੀਤਾ
ਬਹਿਰੇ ਬਾਵਰਚੀ ਨੇ ਖੀਸਾ ਰਜ ਰਜ ਖਾਲੀ ਕੀਤਾ
ਪਿਓ ਦਾਦੇ ਦੀ ਜਾਇਦਾਦ ਨੂੰ ਡਾਂਗਾਂ ਦੇ ਗਜ ਦੇ ਕੇ
ਵਿਸਕੀ ਬੋਤਲ ਦੇਵੀ ਅੱਗੇ ਹਸ ਹਸ ਮੱਥੇ ਟੇਕੇ

ਜਗ ਲਗਦਾ 'ਸੁਥਰਾ' ਕ ਜੋੜਾ ਹੈ
'ਸੁਖ ਬਹੁਤੇ ਧੰਦਾ ਥੋੜਾ ਹੈ।'

## ਨੌਸ਼ੇਰਵਾਂ ਦਾ ਖ਼ਜ਼ਾਨਾ

ਜਗ ਪਰਸਿੱਧ ਬਾਦਸ਼ਾਹ ਆਦਲ, ਜਗ ਤੋਂ ਜਦੋਂ ਸਿਧਾਯਾ
ਸਾਂਭਣ ਹੇਤ ਖ਼ਜ਼ਾਨਾ ਉਸ ਦਾ, ਜ਼ੋਰ ਵਾਰਸਾਂ ਲਾਯਾ
ਉਸ ਦੇ ਕਫ਼ਨ-ਦਫ਼ਨ ਦਾ ਕੋਈ ਫ਼ਿਕਰ ਕਿਸੇ ਨਾ ਕੀਤਾ
ਤਖਤ ਖ਼ਜ਼ਾਨਾ ਸਾਂਭਣ ਖਾਤਿਰ, ਲਕ ਸਭ ਨੇ ਬੰਨ੍ਹ ਲੀਤਾ
ਚਾਬੀ, ਤੇਗ ਹਥੌੜਾ ਛੈਣੀ, ਫੜ ਫੜ ਕੇ ਸਭ ਨੱਸੇ
ਲੋਥ ਇਕੱਲੀ ਸ਼ਹਿਨਸ਼ਾਹ ਦੀ, ਹਾਲ ਵੇਖ ਕੇ ਹੱਸੇ
ਤੋੜ ਖਜ਼ਾਨਾ ਜਦੋਂ ਵੇਖਿਆ, ਵਿਚ ਅੱਲਾ ਹੀ ਅੱਲਾ
ਨਾ ਕੁਈ ਹੀਰਾ, ਲਾਲ, ਜਵਾਹਰ, ਨਾ ਸੋਨੇ ਦਾ ਛੱਲਾ
ਕੇਵਲ ਇਕ ਲੋਹੇ ਦ ਤਖ਼ਤੀ, ਵੇਖ ਸਭੀ ਚਕਰਾਏ
ਪੰਜ ਸ਼ੇਅਰ ਸਨ, ਏਸ ਭਾਵ ਦੇ, ਉਸ ਤੇ ਸੁੰਦ੍ਰ ਲਿਖਾਏ:—
'ਇਸ ਜਗ ਉੱਤੇ ਜਿਸ ਪ੍ਰਾਣੀ ਦੇ ਪਾਸ ਨਾ ਹੋਵੇ ਮਾਯਾ
'ਸਮਝੋ ਜਗ ਦਾ ਮਾਨ-ਮਰਤਬਾ ਨਹੀਂ ਓਸ ਨੇ ਪਾਯਾ
'ਜਿਸ ਨੂੰ ਮਿਲੀ ਨ ਹੋਵੇ 'ਵਹੁਟੀ' ਉਸ ਦੀ ਕਿਸਮਤ ਖੋਟੀ
'ਤਨ ਦਾ ਸੁਖ ਨਾ ਉਸ ਨੂੰ ਮਿਲਦਾ, ਨਾ ਹੀ ਚੰਗੀ ਰੋਟੀ
ਜਿਸ ਨੂੰ ਮਿਲਿਆ ਨਹੀਂ ਜਗਤ ਤੇ ਅੰਮਾਂ ਜਾਯਾ 'ਭਾਈ'
ਸਮਝੋ ਉਸ ਦੇ ਬਾਜ਼ੂ ਅੰਦਰ ਜ਼ੋਰ ਨਹੀਂ ਹੈ ਕਾਈ
'ਜਿਸ ਦੇ ਘਰ ਨਾ ਇਕ ਭੀ ਹੋਯਾ ਵਾਰਸ 'ਪੁੱਤ ਪਿਆਰਾ'
ਉਸ ਦੀ ਰਹੀ ਨਾ ਕੁਈ ਨਿਸ਼ਾਨੀ, ਐਵੇਂ ਗਿਆ ਵਿਚਾਰਾ
'ਪਰ ਜਿਸ ਨੂੰ ਏਹ ਚਾਰੇ ਚੀਜ਼ਾਂ ਨਹੀਂ ਪ੍ਰਾਪਤ ਹੋਈਆਂ।

,ਸਮਝੋ ਉਸ ਦੀਆਂ ਸਭ ਮੁਸੀਬਤਾਂ ਤੇ ਚਿੰਤਾ ਹਨ ਖੋਈਆਂ।'
ਸਭ ਨੇ ਪੜ੍ਹ ਕੇ ਕਿਹਾ ਧੰਨ, ਓ ਆਦਲ ਤੈਥੋਂ ਘੋਲੀ
'ਮਰ ਕੇ ਭੀ ਤੂੰ ਅਦਲ ਤੱਕੜੀ 'ਸੁਥਰੇ' ਵਾਂਗੂ ਤੋਲੀ।'

# ਬੂਟ ਦੀ ਸ਼ਰਾਰਤ

ਦੇਖ ਲਲਾਮੀ, ਰਾਹ ਵਿਚ, ਮੈਂ ਭੀ, ਰੁਕਿਆ ਜਾਂਦਾ ਜਾਂਦਾ
ਸਸਤੇ ਮੁੱਲੋਂ ਬੂਟ ਵਲੈਤੀ, ਬੋੱਲੀ ਦੇ, ਲੈ ਆਂਦਾ
ਰੋਗਨ ਸ਼ੋਗਨ ਕਰ ਲਿਸ਼ਕਾ ਕੇ, ਪੈਰੀਂ ਜਦੋਂ ਸਜਾਯਾ
ਨਾਲ ਕਛਹਿਰੇ, ਬੂਟ ਦੇਖ ਕੇ, ਯਾਰਾਂ ਹਾਸਾ ਪਾਯਾ
ਮਜਬੂਰਨ ਫਿਰ, ਬੂਟ ਵਾਸਤੇ, ਪਿਆ ਸੂਟ ਸਿਲਵਾਣਾ
ਕਾਲਰ, ਟਾਈ, ਸੈਂਟ, ਲਵਿੰਡਰ, ਸਭ ਕੁਝ ਪਿਆ ਮੰਗਾਣਾ
ਫ਼ੋਂਟਿਨ ਪੈੱਨ, ਰੁਮਾਲ, ਨੋਟਬੁਕ, ਐਨਕ, ਘੜੀ ਕਲਾਈ
ਚੈਸਟਰ, ਹੰਟਰ, ਪਨੀਅਰ ਕੁੱਤਾ, ਸਭ ਦੀ ਵਾਰੀ ਆਈ
ਕਈ ਲੇਡੀਆਂ ਜੰਟਲਮੈਨਾਂ ਨਾਲ ਵਾਕਫੀ ਹੋਈ
ਪਾਰਟੀਆਂ ਦਾ ਸੱਦਾ ਆਵੇ ਰੋਜ਼ ਕੋਈ ਨਾ ਕੋਈ
ਮੈਨੂੰ ਭੀ ਲਾਚਾਰ ਪਾਰਟੀਆਂ, ਆਪ ਕਰਨੀਆਂ ਪਈਆਂ
ਪਿਰਚ ਪਿਆਲੇ, ਕਾਂਟੇ ਛੁਰੀਆਂ, ਮੇਜ਼ ਕੁਰਸੀਆਂ ਲਈਆਂ
ਪਰ ਜਦ ਮਿਤਰਾਂ, ਸਾਡੇ ਘਰ ਦਾ ਆਣ ਮਖੌਲ ਉਡਾਯਾ
ਗ਼ੈਰਤ ਖਾਕੇ, ਬੰਗਲਾ ਲੀਤਾ, ਦੁਲਹਣ ਵਾਂਗ ਸਜਾਯਾ
ਫ਼ਰਨੀਚਰਾਂ, ਕਰੋਕਰੀਆਂ ਨੇ ਖੂਨ ਦਿੱਕ ਸਮ ਪੀਤਾ
ਬਹਿਰੇ ਬਾਵਰਚੀ ਨੇ ਖੀਸਾ ਰਜ ਰਜ ਖਾਲੀ ਕੀਤਾ
ਪਿਓ ਦਾਦੇ ਦੀ ਜਾਇਦਾਦ ਨੂੰ ਡਾਂਗਾਂ ਦੇ ਗਜ ਦੇ ਕੇ
ਵਿਸਕੀ ਬੋਤਲ ਦੇਵੀ ਅੱਗੇ ਹਸ ਹਸ ਮੱਥੇ ਟੇਕੇ

ਆਖ਼ਰ ਜਦ ਕੁਝ ਰਿਹਾ ਨ ਪੱਲੇ, ਸਿਰੇ ਡਿਗਰੀਆਂ ਚੜ੍ਹੀਆਂ
ਪੁਤ ਨੇ ਭੀ ਉਠ ਦਾਵ੍ਹਾ ਕੀਤਾ 'ਲੀਗਲ' ਘੁੰਡੀਆਂ ਪੜ੍ਹੀਆਂ
ਲਾਹੇ ਬੂਟ ਦੂਰ ਮੈਂ ਸੁਟਿਆ, ਨਾਲੇ ਖੁਲ੍ਹ ਗਈ ਅੱਖੀ
ਸ਼ੁਕਰ ਸ਼ੁਕਰ ਏ ਸੁਪਨਾ ਹੀ ਸੀ, ਲਾਜ ਪ੍ਰਭੂ ਨੇ ਰੱਖੀ
ਕੰਨਾਂ ਨੂੰ ਹੱਥ ਲਾਯਾ, ਭੈੜੀ ਵਾਦੀ ਪੈਣ ਨ ਦੇਸਾਂ
ਸਾਦਾ 'ਸੁਥਰਾ' ਰਹਿ, ਦੂੱਖਾਂ ਨੂੰ ਜੁਤੀ ਹੇਠ ਰਖੇਸਾਂ

## ਪਿਆਰ ਦੀ ਕਹਾਣੀ

ਸਜਣਾ ! ਕਦੀ ਤਾਂ ਸਾਡੀ, ਸੁਣ ਪਯਾਰ ਦੀ ਕਹਾਣੀ
ਹੰਝੂਆਂ ਤੇ ਹਸਰਤਾਂ ਦੇ ਅੰਬਾਰ ਦੀ ਕਹਾਣੀ
ਮੁੱਦਤ ਤੋਂ ਮੋਹਰ ਲਾ ਕੇ ਧਨ ਸੂਮ ਵਾਂਗ, ਮੂੰਹ ਤੇ
ਸਾਂਭੀ ਹੋਈ ਹੈ ਦਿਲ ਵਿਚ ਦਿਲਦਾਰ ਦੀ ਕਹਾਣੀ
ਬੁਲਬੁਲ ! ਆ ਖ਼ਤਮ ਕਰੀਏ, ਹੁਣ ਖ਼ਤਮ ਹੋ ਕੇ ਦੋਵੇਂ
ਤੂੰ ਫੁੱਲ ਦੀ ਕਹਾਣੀ, ਮੈ ਯਾਰ ਦੀ ਕਹਾਣੀ
ਕਾਸਿਦ ! ਸੁਣਾਈ ਜਾ ਤੂੰ, ਮੁੜ ਮੁੜ, ਹਮੇਸ਼ ਮੈਨੂੰ
'ਉਸ' ਦੇ ਸਰੂਰ ਦਾਤੇ ਦੀਦਾਰ ਦੀ ਕਹਾਣੀ
ਵਲਿਆ ਹੈ ਦਿਲ ਅਜੇਹਾ, ਭਰ ਵਲਵਲੇ ਸੁਣਾਵੇ
ਵਲ ਵਲ ਕੇ, ਵਲ ਉਸ ਦੇ ਵਲਦਾਰ ਦੀ ਕਹਾਣੀ
ਹੈਰਾਨ ਹਾਂ, ਕੀ ਆਖਣ ? ਜੇ ਲੋਕ ਸੁਣਨ ਸਾਰੀ
ਤੇਰੇ ਤੇ ਮੇਰੇ ਘਰ ਦੀ ਦੀਵਾਰ ਦੀ ਕਹਾਣੀ
ਡਾਢਾ ਹੈ ਲੁਤਫ਼ ਔਂਦਾ, ਲੈ ਲੈ ਮਜ਼ੇ ਹਾਂ ਸੁਣਦਾ
ਜਦ ਉਸ ਦੇ ਮੱਚਕ ਮੱਚਕ, ਸ਼ਿੰਗਾਰ ਦੀ ਕਹਾਣੀ
ਦਿਲ ਹੈ ਰੀਕਾਰਡ ਮੇਰਾ, ਸੂਈ ਤਿਰਾ ਤਸੱਵਰ

ਛੋਂਹਦੇ ਹੀ ਨਿਕਲੇ ਇਸ 'ਚੋਂ, ਝਟ ਪਯਾਰ ਦੀ ਕਹਾਣੀ
ਤੁਲਸੀ ਨੇ ਅਕਲ ਕੀਤੀ, ਵਹੁਟੀ ਦੀ ਝਾੜ ਖਾ ਕੇ,
ਛਡ ਇਸ਼ਕ ਬਾਜ਼ੀ, ਘੋਖੀ, ਕਰਤਾਰ ਦੀ ਕਹਾਣੀ
ਕਵੀਆ ! ਤੂੰ ਲਿਖ ਦੇ ਐਸੀ, ਜਗ ਨੂੰ ਪਈ ਟਪਾਵੇ
ਦਿਲ-ਘੋੜੇ ਮੇਂਡੜੇ ਦੇ ਅਸਵਾਰ ਦੀ ਕਹਾਣੀ
ਫੈਸ਼ਨ ਹੈ ਚੂੰਕਿ ਅਜ ਕਲ ਇਸ਼ਕੀ ਗਪੌੜਿਆਂ ਦਾ,
'ਸੁਥਰੇ' ਭੀ ਚਾ ਰਚੀ ਏ, ਬੇਕਾਰ ਦੀ ਕਹਾਣੀ

## ਪਹਿਲਾ ਸਬਕ

ਕੌਰਵ-ਪਾਂਡਵ ਦ੍ਰੋਣਾਚਾਰਜ ਪਾਸ ਪੜ੍ਹਨ ਬਿਠਲਾਏ
ਉਸ ਨੇ ਕਾ ਖਾ ਗਾ ਘਾ ਅੱਖਰ ਪ੍ਰੇਮ ਨਾਲ ਸਿਖਲਾਏ
ਉਸ ਤੋਂ ਪਿਛੋਂ 'ਪਹਿਲੀ–ਪੋਥੀ' ਪਾਠ ਸ਼ੁਰੂ ਕਰਵਾਯਾ
'ਕ੍ਰੋਧ ਮਤ ਕਰੋ' ਸਭ ਤੋਂ ਪਹਿਲਾ ਸਬਕ ਓਸ ਵਿਚ ਆਯਾ
ਉਸ ਤੋਂ ਬਾਦ ਅਨੇਕ ਪੁਸਤਕਾਂ ਸਭ ਭਾਈਆਂ ਨੇ ਪੜ੍ਹੀਆਂ
ਖ਼ੁਸ਼ੀਆਂ ਬਹੁਤ, ਰਪੋਟਾਂ ਸੁਣ ਕੇ, ਧ੍ਰਿਤਰਾਸ਼ਟਰ ਨੂੰ ਚੜ੍ਹੀਆਂ
ਪ੍ਰੀਖਯਾ ਹਿਤ, ਉਸ ਬੱਚੇ ਸਾਰੇ, ਅਪਨੇ ਪਾਸ ਬੁਲਾਏ
ਸਭ ਨੇ ਕਈ ਗ੍ਰੰਥਾਂ ਵਿਚੋਂ, ਫ਼ਰ ਫ਼ਰ ਸਫੇ ਸੁਣਾਏ
ਮਗਰ 'ਯੁਧਿਸ਼ਟਰ' 'ਪਹਿਲੀ ਪੋਥੀ' 'ਪਹਿਲਾ ਪੰਨਾ' ਫੜ ਕੇ
ਪਹਿਲੀ ਸਤਰੋਂ ਪਹਿਲੀ ਸੰਥਾ, ਮੁੜ ਮੁੜ ਦੱਸੇ ਪੜ੍ਹਕੇ
'ਧ੍ਰਿਤਰਾਸ਼ਟਰ'ਨੇ ਕੜਕ ਪੁਛਿਆ'ਹੋਰ ਨ ਕੁਝ ਤੂੰ ਪੜ੍ਹਿਆ ?'
ਕਹਿਣ ਲੱਗਾ 'ਜੀ ਹਾਂ, ਮੈਂ ਇਸਤੋਂ ਉਤ੍ਹਾਂ ਨਾ ਹਾਲਾਂ ਚੜ੍ਹਿਆ'
ਦ੍ਰੋਣਾਚਾਰਜ ਕ੍ਰੋਧਵਾਨ ਹੋ ਖਿਝਿਆ ਤੇ ਚਿੱਲਾਯਾ:–
'ਕਯਾ ਇਸ ਪ੍ਰਿਥਮ ਪ੍ਰਿਸ਼ਟ ਕੇ ਆਗੇ ਤੁਝਕੋ ਕੁਛ ਨਹੀਂ ਆਯਾ ?

ਧ੍ਰਿਤਰਾਸ਼ਟਰ ਤੇ ਦ੍ਰੋਣਾਚਾਰਜ ਵਾਰੋ ਵਾਰੀ ਬੋਲਣ
ਕ੍ਰੋਧ ਨਾਲ ਹੋ ਇੱਟਣ ਪਿੱਟਣ ਵਿੱਸ ਬਥੇਰੀ ਘੋਲਣ
ਐਪਰ ਸ਼ਾਂਤ ਯੁਧਿਸ਼ਟਰ ਬੈਠਾ ਆਪਣਾ ਸਬਕ ਪਕਾਵੇ
'ਕ੍ਰੋਧ ਮਤ ਕਰੋ–ਕ੍ਰੋਧ ਮਤ ਕਰੋ' ਸੰਥਾ ਰਟਦਾ ਜਾਵੇ
ਟਿਚਕਰ ਨਾਲ ਕੌਰਵਾਂ ਪੁਛਿਆ 'ਕੀ ਤੂੰ ਨਹੀਂ ਜੀਊਂਦਾ ?
'ਝਿੜਕਾਂ ਸੁਣਦਾ, ਚੁਪ ਹੈਂ ਬੈਠਾ, ਕਯੋਂ ਅਗੋਂ ਨਹੀਂ ਕੂੰਦਾ?
ਆਖਣ ਲਗਾ ਭਰਾਓ, ਮੈਂ ਹਾਂ ਆਪਣਾ ਸਬਕ ਪਕਾਂਦਾ
'ਕ੍ਰੋਧ ਮਤ ਕਰੋ' ਸੰਥਾ ਪਹਿਲੀ,ਦਿਲ ਵਿਚ ਪਿਆ ਵਸਾਂਦਾ।'
ਸੁਣ ਕੇ ਸਭ ਸ਼ਰਮਿੰਦੇ ਹੋਏ, ਕਰਨ ਤਰੀਫ਼ਾਂ ਲੱਗੇ
ਪੜ੍ਹਿਆ ਅਸਲ ਯੁਧਿਸ਼ਟਰ 'ਸੁਥਰਾ' ਬਾਕੀ ਰਹਿ ਗਏ ਢੱਗੇ

## ਨਰਮ ਭੀ ਤੇ ਗਰਮ ਭੀ

ਕਹਿਰ ਨਿਤ ਕਰਦੇ ਹੀ ਹੋ, ਕਰਿਆ ਕਰੋ ਕੁਛ ੧ਕਰਮ ਭੀ
ਗਰਮ ਰਹਿੰਦੇ ਹੋ ਸਦਾ, ਹੋਵੋ ਕਦੀ ਟੁਕ ਨਰਮ ਭੀ
ਹਾਇ ! ਓ ਪੱਥਰ ਦਿਲੋ ! ਥੋੜੇ ਅਗੇ ਅਡ ਝੋਲੀਆਂ,
ਕੱਖ ਪੱਲੇ ਨਾ ਪਿਆ, ਆਪਣਾ ਗੁਆਯਾ ਭਰਮ ਭੀ
ਡਰ ਗਏ ਹੋ ਦੇਖ ਕੇ, ਚਿਹਰੇ ਦੀ ਮੁਰਦੇਹਾਣ ਨੂੰ ?
ਰੋ ਪਵੋ ਜੇ ਦੇਖ ਪਾਓ; ਦਿਲ ਮਿਰੇ ਦਾ ਵਰਮ ਭੀ
ਢੇਰ ਚਿਰ ਕੀਤੇ ਮੈਂ ਤਰਲੇ, ਪਰ ਓਹ ਅਕੜੇ ਹੀ ਰਹ
ਝੁਕ ਗਏ, ਜਦ ਅੱਕ ਕੇ ਮੈਂ ਹੋ ਗਿਆ ਕੁਝ ਗਰਮ ਭੀ
ਇਸ਼ਕ ਕੀ ਹੈ ? ਅੱਗ ਹੈ ਜੋ ਵਿਚ ਚੌਰਾਹੇ ਫੂਕਦੀ

---

੧ਕ੍ਰਿਪਾ।

ਭਰਮ ਭੀ ਤੇ ਸ਼ਰਮ ਭੀ ਤੇ ਕਰਮ ਭੀ ਤੇ ਧਰਮ ਭੀ
ਸੁਖ ਨਾ ਡਿੱਠਾ ਕਿਤੇ ਭੀ, ਰੋਂਦੇ ਬਤੇਰੇ ਤਖਤ ਜਾ
ਟੋਲ ਮਾਰੇ ਸ਼ਾਹਾਂ ਦੇ ਰਣਵਾਸ ਭੀ ਤੇ ਹਰਮ ਭੀ
ਭੇਤ ਉਸ ਭਗਵਾਨ ਦਾ, ਘਰ ਨਹੀਂ ਖ਼ਾਲਾ ਜਾਨ ਦਾ
ਜਿਸ ਨੇ ਆਪਣਾ ਆਪ ਤਜਿਆ, ਪਾ ਲਿਆ ਉਸ ਮਰਮ ਭੀ
ਵੇਲ ਕੇ ਸਭ ਹੋਰ ਪਾਪੜ, ਜਦੋਂ ਪੂਰੀ ਨਾ ਪਊ,
ਕਰ ਲਵਾਂਗੇ ਯਾਰ ਜਾਰੀ ਫਿਰ ਫਕੀਰੀ [1]ਫ਼ਰਮ ਭੀ
ਹੁਸਨਿ ਸੀਰਤ ਨਾਲ ਮੈਂ ਲਭਦਾ ਹਾਂ ਸੂਰਤ ਹੁਸਨ–ਭੀ,
'ਸਤ' ਦਾ ਹਾਂ ਬੇਸ਼ਕ ਵਪਾਰੀ, ਹਾਂ ਸੁਦਾਗਰ [2]ਚਰਮ ਭੀ
ਤੱਤੇ-ਠੰਢੇ ਨੂੰ ਸਮੋ ਕੇ ਸੁਖ ਲਵੇ 'ਸੁਥਰਾ' ਸਦਾ,
ਆਉਂਦੇ ਮੌਕੇ ਨੇ ਜਗ ਤੇ ਨਰਮ ਭੀ ਤੇ ਗਰਮ ਭੀ

## ਠੀਕ ਨਹੀਂ

ਜ਼ਾਲਿਮ ਨਾਲ ਮੁਹੱਬਤ ਕਰਕੇ ਮਨ ਕਲਪਾਣਾ ਠੀਕ ਨਹੀਂ
ਡਾਢੇ ਨਾਲ ਭਿਆਲੀ ਪਾ ਕੇ ਗਾਲ੍ਹਾਂ ਖਾਣਾ ਠੀਕ ਨਹੀਂ
ਮੇਰਾ ਵੱਸ ਚਲੇ ਤਾਂ ਰਬ ਨੂੰ, ਇਕ ਵਾਰੀ ਤਾਂ ਆਖ ਦਿਆਂ:–
'ਸੁੰਦਰ ਸ਼ਕਲਾਂ ਰਚ ਕੇ ਆਪੇ, ਮੇਟੀ ਜਾਣਾ ਠੀਕ ਨਹੀਂ।'
ਜੇ ਕੁਈ ਤੈਨੂੰ ਪ੍ਰੇਮ ਕਰੇ, ਤਾਂ ਸ਼ੁਕਰ ਭੈੜਿਆ ਕਰਿਆ ਕਰ
ਭਾਗਾਂ ਨਾਲ ਫ਼ਖ਼ਰ ਏ ਮਿਲਦਾ, ਮੁਫਤ ਗੁਆਣਾ, ਠੀਕ ਨਹੀਂ
ਜੋ ਦਿਲ ਪ੍ਰੇਮਰੋਗ ਵਿਚ ਫਸਿਆ, ਪਿਲਪਿਲ ਫੋੜੇ ਵਾਂਗ ਕਰੇ,
ਉਸ ਨੂੰ ਬੋਲੀ-ਸੂਲ ਚੋਭ ਕੇ, ਹੋਰ ਦੁਖਾਣਾ ਠੀਕ ਨਹੀਂ

---

[1] ਦੁਕਾਨ। [2] ਚਮੜਾ।

ਅਪਨੇ ਮਿੱਤਰ ਨਾਲ ਦੋਸਤੀ, ਕਾਇਮ ਰਖਣਾ ਜੇ ਚਾਹੋ,
ਕਰਜ਼ਾ ਮੰਗਣਾ, ਝੂਠ ਬੋਲਣਾ, ਨਿਤ ਘਰ ਜਾਣਾ ਠੀਕ ਨਹੀਂ !
ਸੌ ਦੀ ਇੱਕ ਗਲ ਕਹਿ ਦੇਂਦੇ ਹਾਂ, ਗੁਸਾ ਕਰੋ ਤਾਂ ਓਹ ਜਾਣੇ,
ਚਾਰ ਦਿਨਾਂ ਦੀ ਦੌਲਤ ਤੇ ਹੰਕਾਰ ਦਿਖਾਣਾ ਠੀਕ ਨਹੀਂ !
ਬੜੇ ਬੜੇ ਬਲਵਾਨ, ਧੂੜ ਸਮ ਉੱਠੇ ਤੇ ਫਿਰ ਖ਼ਾਕ ਮਿਲੇ,
ਜ਼ੋਰ ਵਾਲਿਆ ! ਤੂੰ ਭੀ ਮਿਟਸੇਂ, ਧੌਂਸ ਜਮਾਣਾ ਠੀਕ ਨਹੀਂ !
ਔਣਾ ਜੇ ਤਾਂ ਦਿਨ ਦੀਵੀਂ, ਮੂੰਹ ਖੁਲ੍ਹੇ, ਸਾਮਰਤਖ ਆਓ,
ਚੋਰੀ ਚੋਰੀ, ਰਾਤੀਂ ਸੁਤਿਆਂ ਸੁਪਨੇ ਆਣਾ ਠੀਕ ਨਹੀਂ !
ਠੀਕ ਅਤੇ ਬੇਠੀਕ ਮਾਮਲੇ ਲੱਖ–ਕਰੋੜਾਂ ਹਨ 'ਸੁਥਰੇ'
ਮਗਰ ਕਿਸੇ ਨੂੰ ਜੱਗ ਤੇ ਬਾਬਾ, ਭੁੱਲ ਜਤਾਣਾ ਠੀਕ ਨਹੀਂ !

# ਦੌਲਤ ਦੀਆਂ ਦੋ ਠੋਕਰਾਂ

'ਵਿਸ਼ਵਾ ਮਿਤਰ ਤਈਂ 'ਮੇਨਕਾ' ਨੇ ਸੀ ਜਯੋਂ ਭਰਮਾ ਦਿੱਤਾ
ਤਿਉਂ 'ਮਾਯਾ' ਨੇ ਮਿਰੇ ਸਾਹਮਣੇ ਆਣ ਮੋਰਚਾ ਲਾ ਦਿੱਤਾ
ਰੱਸਣ, ਗੁੜ੍ਹਕਣ, ਛੇੜਨ, ਲੁੜ੍ਹਕਨ, ਨੱਚਣ ਭੁੜਕਣ ਗਾਣ ਲਗੀ
ਹਾਵਭਾਵ ਤੇ ਨਖ਼ਰੇ ਕਰਕੇ, ਮੇਰਾ ਦਿਲ ਫੁਸਲਾਣ ਲਗੀ
ਸੋਹਣੀ ਸ਼ਕਲ ਸੁਨਹਿਰੀ ਕਪੜੇ, ਹੀਰੇ ਮੋਤੀ ਲਾਲ ਸਜੇ
'ਸੋਲਾਂ' ਜੋ ਸ਼ਿੰਗਾਰ ਆਖਦੇ, ਬੜੀ ਸੁੰਦਰਤਾ ਨਾਲ ਸਜ
ਮੂੰਹ ਵਿਚ ਪਾਨ, ਅੱਖਾਂ ਵਿਚ ਕੱਜਲ, ਵਾਲਾਂ ਵਿਚ ਫੁਲ, ਸੋਭ ਰਹੇ
ਮਹਿੰਦੀ, ਅਤਰ, ਬਿੰਦੀਆ, ਗਜਰੇ ਤੀਰ ਦਿਲਾਂ ਵਿਚ ਖੋਭ ਰਹੇ
ਝਿਲਮਿਲ ਝਿਲਮਿਲ ਜਗਮਗ ਜਗਮਗ ਛਣਛਣ ਮੋਂਹਦੀ ਸੀ
ਹਰ ਹਿਰਦੇ ਨੂੰ, ਛੋਂਹਦੀ ਜੋਂਹਦੀ ਟੋਂਹਦੀ ਕੋਂਹਦੀ ਖੋਂਹਦੀ ਸੀ
ਪਰ ਆਪਾਂ ਦੇ ਕਮਲ ਰਿਦੇ ਨੂੰ,ਓਹ ਸਭਜਲ ਨਾ ਭਿਓਂ ਸਕਿਆ

ਜਗਤ-ਨਿਵਾਣੀ ਨਖਰੇਲੇ ਤੋਂ ਸਾਡਾ ਸਿਰ ਨਾ ਨਿਓਂ ਸਕਿਆ
ਹੱਥ ਜੋੜ ਪੈਰੀਂ ਪੈ ਬੋਲੀ 'ਤੂੰ ਹੈਂ 'ਸੁਥਰੇ' ! ਧੰਨ ਕਵੀ
'ਵਿਰਲਾ ਕੁਈ, ਤਿਰੇ ਸਮ, ਮੇਰਾ ਮਾਣ ਦੇਂਵਦਾ ਭੰਨ ਕਵੀ
'ਵਰਨਾ ਮੈਂ ਤਾਂ ਦੋ ਠੁਡਿਆਂ ਸੰਗ, ਜਗ ਤੇ ਹੁਕਮ ਚਲਾਂਦੀ ਹਾਂ
'ਰਾਜੇ ਰੰਕ, ਯੋਗੀਆਂ ਤਾਈਂ ਪਾ ਕੇ ਨੱਥ ਨਚਾਂਦੀ ਹਾਂ
ਮੇਹਰਬਾਨ ਜਦ ਬਣਾਂ ਕਿਸੇ ਤੇ, ਹਿੱਕ ਤੇ ਠੋਕਰ ਲਾ ਦੇਵਾਂ
'ਯਾਨੀ ਭਰ ਹੰਕਾਰ ਓਸ ਵਿਚ ਸਿਰ ਛਾਤੀ ਅਕੜਾ ਦੇਵਾਂ
'ਓਹ 'ਫ਼ਿਰੌਨ' ਦਾ ਬਾਪੂ ਬਣਕੇ, ਲਖ ਲਖ ਪਾਪ ਕਮਾਂਦਾ ਹੈ
ਜ਼ੁਲਮ ਫ਼ਜ਼ੂਲੀ, ਹੈਂਕੜ ਕਰ ਕਰ, ਬਦ-ਖਾਤੇ ਗਿਰ ਜਾਂਦਾ ਹੈ
'ਮੈਂ ਉਸਨੂੰ ਤਜ, ਜਾਂਦੀ ਵਾਰੀ, ਪਿਠ ਵਿਚ ਠੋਕਰ ਲਾਂਦੀ ਹਾਂ
'ਯਾਨੀ ਉਸ ਦਾ ਲਕ ਤੋੜਕੇ, ਸਾਰੀ ਉਮਰ ਰੁਆਂਦੀ ਹਾਂ
'ਮਿਰੇ ਦੁਹਾਂ ਠੁਡਿਆਂ ਤੋਂ ਸਭ ਜਗ, ਦੌਵੇਂ ਚੱਕੀਆਂ ਝੋਂਦਾ ਹੈ
ਮੈਂ ਆਵਾਂ ਤਾਂ ਪਾਪੀ ਬਣਦਾ, ਮੈਂ ਜਾਵਾਂ ਤਾਂ ਰੋਂਦਾ ਹੈ
ਕੇਵਲ ਤਿਰੇ ਜਹੇ ਕਵਿ-ਸੁਥਰੇ, ਮਿਰੀ ਮਾਰ ਤੋਂ ਬਚਦੇ ਨੇ,
'ਮਿਰੇ ਚੋਂਚਲੇ-ਨਾਜ਼ ਜਿਨ੍ਹਾਂ ਦੀ ਨਜ਼ਰ ਵਿਚ ਨਾ ਜਚਦੇ ਨੇ।
ਆਪਾਂ ਸੁਣ ਏ ਉਪਮਾਂ ਭੀ ਖਾਮੋਸ਼ ਰਹੇ ਤੇ ਮਸਤ ਰਹੇ,
ਲੌਂਡੀ ਨਾਲ ਭਲਾ ਕਯੋਂ ਕੁਈਏ ? ਉਦੇ ਰਹੇ ਯਾ ਅਸਤ ਰਹੇ !

## ਅਸੂਲੀ ਤੇ ਜ਼ਾਤੀ

ਅਰਬੀ ਕਾਫ਼ਰ ਦੰਦ ਪੀਸ ਕੇ ਵਾਰ ਕਰਨ ਨੂੰ ਆਯਾ
ਹਜ਼ਰਤ ਅਲੀ ਸ਼ੇਰ ਸਮ ਉਛਲੇ ਮਾਰੂ ਵਾਰ ਬਚਾਯਾ
ਬਿਜਲੀ ਵਾਂਗ ਦੁਇ ਤਲਵਾਰਾਂ ਚਮਕਣ ਥਰਕਣ ਲਗੀਆਂ
ਜਿਵੇਂ ਮੌਤ ਦੇ ਦੂਹਾਂ ਥਣਾਂ 'ਚੋਂ ਜ਼ਹਿਰੀ ਧਾਰਾਂ ਵਗੀਆਂ

ਤੇਗ਼ਜ਼ਨੀ ਵਿਚ ਦੋਏ ਤੇਜ਼ ਹਨ, ਵਾਹਵਾ ਹੁਨਰ ਦਿਖਾਏ
ਦਾਉ, ਘਾਉ ਤੇ ਹੱਥ ਪਲੱਥੇ ਸਾਰੇ ਦੁਹਾਂ ਮੁਕਾਏ
ਜੇ ਇਕ ਮਾਰੇ ਤੇਗ਼-ਤਮਾਚਾ ਦੂਆ ਢਾਲ ਤੇ ਰੋਕੇ
ਉਛਲੇ, ਭਵੇਂ, ਪੈਂਤੜਾ ਬਦਲੇ, ਵਾਰ ਕਮਰ ਤੇ ਠੋਕੇ
ਅਗੋਂ ਉਸ ਨੂੰ ਰੋਕ ਵਿਰੋਧੀ ਸਿਰ ਤੇ ਤੇਗ ਚਲਾਵੇ
ਦੂਜਾ ਸਾਫ ਬਚਾ ਕੇ ਸਿਰ ਨੂੰ, ਗਿੱਟੇ ਤੇਗ ਛੁਹਾਵੇ
ਗਿੱਟੇ, ਗੋਡੇ, ਸੀਨਾ, ਮੋਢੇ, ਪਿੰਨੀ ਪੱਟ ਕਲਾਈ,
ਵਾਰੋ-ਵਾਰ ਵਾਰ ਪਏ ਹੋਵਣ, ਬਚਣ ਦਿਖਾਣ ਸਫਾਈ
ਆਖ਼ਰ ਜੋਸ਼ ਵਿਚ ਆ ਕੇ ਦੋਹਾਂ, ਤੇਗਾਂ ਢਾਲਾਂ ਸੁਟੀਆਂ
ਗੁੱਥਮਗੁੱਥਾ ਕੁਸ਼ਤੀ ਜੁੱਟੇ, ਗਿਚੀਆਂ ਫੜ ਫੜ ਘੁਟੀਆਂ
ਹਜ਼ਰਤ ਅਲੀ ਮਾਰ ਕੇ ਠਿੱਬੀ ਵੈਰੀ ਭੋਇੰ ਗਿਰਾਯਾ
ਸ਼ੇਰ ਵਾਂਗ ਚੜ੍ਹ ਛਾਤੀ ਉਤੇ ਉਸ ਦਾ ਗਲਾ ਦਬਾਯਾ
ਛਿੱਥੇ ਹੋ ਕੇ ਉਸ ਕਾਫ਼ਰ ਨੇ ਹਜ਼ਰਤ-ਮੱਥੇ ਥੁਕਿਆ
ਹਜ਼ਰਤ ਨੇ ਝਟ ਹੱਥ ਆਪਣਾ ਉਸਦੇ ਗਲ ਤੋਂ ਚੁਕਿਆ
ਕਹਿਣ ਲਗੇ 'ਜੰਗ ਤੇਰਾ ਮੇਰਾ, ਸੀ ਅਸੂਲ ਦਾ ਭਾਈ
'ਕੁਫ਼ਰ ਅਤੇ ਈਮਾਨ ਵਿਚ ਸੀ ਹੁੰਦੀ ਪਈ ਲੜਾਈ
ਤੂੰ ਹੁਣ ਮੇਰੇ ਮੂੰਹ ਤੇ ਥੁਕ ਕੇ, ਵੈਰ ਜ਼ਾਤੀ ਹੈ ਅੜਿਆ
'ਹੈ ਹਰਾਮ ਹੁਣ ਤਿਰਾ ਮਾਰਨਾ, ਜਾਹ ਮੈਂ ਤੈਨੂੰ ਛਡਿਆ !'
ਕਾਫ਼ਰ ਡਿਗਿਆ ਹਜ਼ਰਤ ਪੈਰੀਂ, ਹੋਯਾ ਅਸੂਲੀ ਬੰਦਾ
'ਸੁਥਰਾ' ਬਣੇ ਜਿ ਜਗ ਤਜ ਦੇਵੇ, ਜ਼ਾਤੀ ਝਗੜਾ ਗੰਦਾ

# ਫ਼ੇਅਰਵੈੱਲ

ਦਸਵੀਂ ਜਮਾਤ ਦਾ ਸਾਲਾਨਾ ਇਮਤਿਹਾਨ ਸ਼ੁਰੂ ਹੋਣ ਤੋਂ ਪਹਿਲਾਂ
ਮੁੰਡਿਆਂ ਤੇ ਮਾਸਟਰਾਂ ਦੇ ਰੁਖ਼ਸਤੀ ਜਲਸੇ ਲਈ

ਫ਼ੇਅਰਵੈੱਲ, ਐ ਮੇਹਰਬਾਨ, ਉਸਤਾਦ ਸਾਹਿਬੋ ਵਿਦਾ ਕਰੋ
ਪੁਤਰਾਂ ਜਹੇ ਸ਼ਗਿਰਦਾਂ ਤਾਈਂ, ਤੋਰੋ, ਤਕੜਾ ਰਿਦਾ ਕਰੋ
ਮੇਹਰਬਾਨੀਆਂ ਆਪਦੀਆਂ ਲੱਖ ਲਿਖੀਆਂ ਉਤੇ ਦਿਲ ਦੇ ਨੇ
ਸ਼ੁਕਰਗੁਜ਼ਾਰੀ ਲਈ ਜੀਭ ਨੂੰ ਲਫ਼ਜ਼ ਨਾ ਕਾਫੀ ਮਿਲਦੇ ਨੇ
ਸਾਡੇ ਜਹੇ ਹਜ਼ਾਰਾਂ ਲੜਕੇ ਲਾਇਕ ਤੁਸੀਂ ਬਣਾ ਦਿੱਤੇ
ਘਰਾਂ ਹਜ਼ਾਰਾਂ ਵਿਚ ਵਿਦਯਾ ਦੇ ਚਮਤਕਾਰ ਫੈਲਾ ਦਿੱਤੇ
ਆਪ ਤੁਸੀਂ ਏਥੇ ਦੇ ਏਥੇ, ਮੁੰਡੇ ਮੌਜਾਂ ਕਰਦੇ ਨੇ
ਬਣ ਕੇ ਜੱਜ ਵਕੀਲ, ਵਗੈਰਾ, ਮਾਯਾ ਖੀਸੇ ਭਰਦੇ ਨੇ
ਦਿਓ ਅਸੀਸਾਂ ਸਾਨੂੰ ਭੀ ਕੁਝ ਬਣ ਜਾਈਏ ਕੁਝ ਬਣ ਜਾਈਏ
ਮੈਟ੍ਰਿਕ ਬੀ. ਏ. ਐਮ. ਏ. ਹੋ ਕੇ, ਫਿਰ ਭੀ ਧੱਕੇ ਨਾ ਖਾਈਏ
ਇਕ ਬੇਨਤੀ ਹੋਰ ਆਪ ਦੇ ਅੱਗੇ ਕਰਦੇ ਸੰਗਦੇ ਹਾਂ
ਅਪਨੀਆਂ ਭੁੱਲਾਂ ਤੇ ਸ਼ਰਾਰਤਾਂ ਦੀ ਸਭ ਮਾਫ਼ੀ ਮੰਗਦੇ ਹਾਂ
ਏਸ ਸਕੂਲ ਪਿਆਰੇ ਨੂੰ ਰਬ ਉੱਨਤੀਆਂ ਹਰ ਪਲ ਬਖਸ਼ੇ
ਅਤੇ ਤੁਹਾਨੂੰ ਖ਼ੁਸ਼ੀ, ਤਰੱਕੀ, ਇਜ਼ਤ, ਦੌਲਤ, ਬਲ ਬਖਸ਼ੇ
ਫੇਅਰਵੈੱਲ ਐ ਯਾਰ ਸਾਥੀਓ, ਵਿਛੜਨ ਵੇਲਾ ਆਯਾ ਹੈ
ਇਮਤਿਹਾਨ ਨੇ ਝੋਟੇ ਵਾਂਗੂ ਆ ਕੇ ਖ਼ੌਰੂ ਪਾਯਾ ਹੈ
ਨਾ ਏਹ 'ਵੈੱਲ' ਤੇ ਨਾ ਹੈ 'ਫੇਅਰ' ਪਰ 'ਫੇਅਰਵੈੱਲ' ਕਹਿੰਦੇ ਹਾਂ
'ਵੈੱਲ ਫੇਅਰ' ਹਾਂ ਤੁਹਾਡੀ ਚਾਹੁੰਦੇ, ਦੇਣ ਦੁਆਵਾਂ ਡਹਿੰਦੇ ਹਾਂ
ਇਮਤਿਹਾਨ ਨੇ ਆ ਕੇ ਭਾਵੇਂ ਹੋਸ਼ਾਂ ਕੁਲ ਭੁਲਾਈਆਂ ਨੇ

ਹਾਸੇ, ਝਗੜੇ, ਬੇਪਰਵਾਹੀਆਂ, ਖੇਡਾਂ ਖ਼ਾਕ ਰੁਲਾਈਆਂ ਨੇ
ਮਗਰ ਸ਼ੁਕਰ ਹੈ 'ਦਸ ਨੰਬਰ' ਦੀ ਤੁਸੀਂ ਜਮਾਤੋਂ ਲੰਘੋਗੇ
ਇਸ ਰਜਿਸਟਰੋਂ ਨਾਮ ਕਢਾ ਕੇ ਖੁਸ਼ ਹੋ, ਅਕੜੋ ਖੰਘੋਗੇ
ਬੇਸ਼ਕ ਮੌਜਾਂ ਇਥੋਂ ਦੀਆਂ ਕਰ ਯਾਦ ਉਮਰ ਭਰ ਰੋਵੋਗੇ
ਵਤ 'ਸਟੂਡੈਂਟ' ਬਨਣ ਲਈ, ਪਏ 'ਫ਼ੀਦ ਵਾਂਗ ਮੂੰਹ ਧੋਵੋਗੇ
ਭਾਵੇਂ ਹਿਰਦੇ ਘਿਰਦੇ ਨੇ ਕਿ ਏਥੋਂ ਆਪਾਂ ਨਾ ਜਾਈਏ
ਫਿਰ ਭੀ ਸਭ ਏ ਚਾਹੁੰਦੇ ਨੇ ਕਿ ਫੇਹਲ ਹੋ ਮੁੜ ਕੇ ਨਾ ਆਈਏ
ਰਈ ਵਿਚਾਰੇ ਕਾਲਜ ਜਾ ਕੇ ਪਏ ਕਾਲਜੇ ਖਾਂਦੇ ਨੇ
ਕਈ ਤੇਲ ਹਨ ਪਏ ਵੇਚਦੇ ਕਈ ਬੂਹੇ ਖੜਕਾਂਦੇ ਨੇ
ਪਰ ਹੈ ਬਿਨੈ ਦੋਸਤੋ ਮੌਜਾਂ ਤੁਸਾਂ ਤਈਂ ਸਭ ਲਗ ਜਾਵਣ
ਕਾਮਯਾਬੀਆਂ ਦੇ ਲਖ ਦੀਵੇ, ਤੁਹਾਡੇ ਅਗੇ ਜਗ ਜਾਵਣ
ਪਾਸ ਪ੍ਰੀਖਿਆ ਵਿਚੋਂ ਹੋਵੋ, ਮੁੜ ਮੈਟ੍ਰਿਕ ਵਿਚ ਆਓ ਨਾ
ਮਗਰ ਸਕੂਲ ਪਿਆਰੇ ਨੂੰ ਦਿਲ ਵਿਚੋਂ ਕਦੀ ਭੁਲਾਓ ਨਾ
ਮੌਜਾਂ ਮਾਣੋ, ਬੁੱਲੇ ਲੁਟੋ, ਜਿਥੇ ਰਹੋ ਅਨੰਦ ਲਵੋ
ਨੇਕੀ, ਪ੍ਰੇਮ, ਧਰਮ ਨਿਤ ਪਾਲੋ, ਇੱਜ਼ਤ ਸਦਾ ਬਲੰਦ ਲਵੋ
ਬਾਗ਼ ਸਕੂਲੋਂ ਪੰਛੀ ਮੁੰਡੇ ਪੜ੍ਹ ਪੜ੍ਹ ਨਿਤ ਉਡ ਜਾਂਦੇ ਨੇ
ਕਈ ਪਰਿੰਦੇ ਏਸ ਪਿੰਜਰੇ ਵਿਚ ਨਵੇਂ ਨਿਤ ਹੀ ਆਂਦੇ ਨੇ
'ਸੁਥਰਾ' ਸਮਝੋ ਉਸ ਦਾ ਜੀਵਨ ਜੋੜ੍ਹਾ ਪੜ੍ਹ ਕੇ ਗੁੜ੍ਹ ਜਾਵੇ
ਵਰਨਾ ਦੌਲਤ ਮਾਪਿਆਂ ਦੀ ਤੇ ਅਪਨੀ ਉਮਰਾ ਰੁੜ੍ਹ ਜਾਵੇ

# ਕਿ ਬਾਜ਼ ਆਯਦ ਪਸ਼ੇਮਾਨੀ

ਮੁਗ਼ਲ ਦਰਬਾਰ ਦਾ ਤਾਰਾ ਸੀ ਆਕਲ ਖਾਂ, ਬੜਾ ਮਾਨੀ
ਤੇ ਔਰੰਗਜ਼ੇਬ ਦੀ ਭੀ ਉਸ ਤੇ ਸੀ ਡਾਢੀ ਮਿਹਰਬਾਨੀ
ਉਦੋਂ ਜ਼ੇਬੁੱਨਿਸਾ ਸੀ ਰਾਜ ਪੁਤ੍ਰੀ ਰੂਪ ਦੀ ਰਾਨੀ
ਬੜੀ ਸ਼ਾਇਰ, ਬੜੀ ਫਾਜ਼ਿਲ, ਬੜੀ ਖੁਸ਼ਦਿਲ, ਬੜੀ ਦਾਨੀ
ਕਵੀ ਆਕਲ ਸੀ ਘਲਦਾ ਰੋਜ਼ ਲਿਖ ਲਿਖ ਸ਼ੇਅਰ ਲਾਸਾਨੀ
ਸ਼ਾਹਜ਼ਾਦੀ ਚੁਪ ਰਹੇ ਅਗੋਂ, ਵਧੇ ਆਕੁਲ ਦੀ ਨਾਦਾਨੀ
ਹਮੇਸ਼ਾਂ ਬੈਠ ਕੇ, ਲਿਵ ਲਾ, ਪਕੜ ਕਾਗਜ਼ ਅਤੇ ਕਾਨੀ
ਲਿਖੇ ਕਵਿਤਾ, ਭੁਲਾ ਸੁਧ ਬੁਧ, ਕਰੇ ਅਪਨਾ ਲਹੂ ਪਾਨੀ
ਨ ਅਗੋਂ ਵਰ ਜਵਾਬ ਆਵੇ, ਪਸੀਜੇ ਨਾ ਓਹ ਦਿਲ ਜਾਨੀ
ਬਿਅਕਲਾਂ ਵਾਂਗ ਆਕਲ ਦੀ ਵਧੇ ਦਿਨ ਦਿਨ ਪਰੇਸ਼ਾਨੀ
ਭੜਕ ਕੇ ਜੋਸ਼ ਵਿਚ ਉਸ ਨੌਕਰੀ ਛੱਡਣ ਦੀ ਦਿਲ ਠਾਨੀ
ਤੇ ਫੌਰਨ ਲਿਖ ਕੇ ਅਸਤੀਫ਼ਾ ਜਾ ਕੀਤਾ ਪੇਸ਼ਿ-ਸੁਲਤਾਨੀ
ਰੁਕੀ ਰੋਜੀ, ਨ ਰੁਕਿਆ ਖ਼ਰਚ ਲੱਗੀ ਹੋਣ ਹੈਰਾਨੀ
ਦਿਨੋ ਦਿਨ ਕਰਜ਼ ਚੜ੍ਹਦਾ ਵੇਖ ਆਈ ਯਾਦ ਪੜਨਾਨੀ
ਲਿਖੀ ਅਰਜੀ ਨਜ਼ਮ ਵਿਚ ਬਾਦਸ਼ਾਹ ਵਲ ਕਰ ਸਨਾ ਖ੍ਵਾਨੀ
ਸਫ਼ਾਰਸ਼ ਹਿਤ ਕੁਮਾਰੀ ਪਾਸ ਭੇਜੀ 'ਐ ਮਹਾਂਦਾਨੀ
'ਲੁਆਓ ਫਿਰ ਮਿਰਾ ਰੁਜ਼ਗਾਰ, ਮਰ ਜਾਵਾਂ ਨ ਬਿਨ ਪਾਨੀ
ਕੁਮਾਰੀ ਖੂਬ ਹੱਸੀ, ਕਲਮ ਫੜ ਕੇ ਏਹ ਲਿਖਾ ਬਾਨੀ:—
'ਸ਼ੁਨੀਦਮ ਤਰਕਿ ਖ਼ਿਦਮਤ ਕਰਦ ਆਕਲ ਖ਼ਾਂ ਬ-ਨਾਦਾਨੀ
'ਚੁਰਾ ਕਾਰੇ ਕੁਨਦ ਆਕਲ ਕਿ ਬਾਜ਼ ਆਯਦ ਪਸ਼ੇਮਾਨੀ ?'

# ਬੇਪ੍ਰਵਾਹੀਆਂ

ਮੈਨੂੰ ਕੀ ? ਜੇ ਨੈਣ ਕਿਸੇ ਦੇ ਸੁੰਦਰ, ਮਸਤ ਮਤਵਾਲੇ ਨੇ
ਹੋਣ ਪਏ, ਜੇ ਕੇਸ ਕਿਸੇ ਦੇ ਨਾਗ ਸ਼ੂਕਦੇ ਕਾਲੇ ਨੇ
ਰੰਗ ਚੰਬੇਲੀ ਬੁਲ੍ਹ ਗੁਲਾਬੀ, ਚਿਹਨ-ਚਕ੍ਰ ਅਣਿਆਲੇ ਨੇ
ਮੈਨੂੰ ਕੀ ? ਜੇ ਹੱਥ ਕਿਸੇ ਦੇ ਕੋਮਲ ਕਮਲ ਨਿਰਾਲੇ ਨੇ
ਦੁਨੀਆਂ ਪਾਗਲ ਬਣਦੀ ਹੈ ਤਾਂ ਬਣੇ ਇਸਕ ਵਿਖਲਾਵਣ ਨੂੰ
ਆਪਾਂ ਨੂੰ ਨਹੀਂ ਕਿਹਾ ਵੈਦ ਨੇ ਰੋਗ ਅਜੇਹਾ ਲਾਵਣ ਨੂੰ
ਦੱਸੋ ਭਲਾ, ਵੇਖ ਫੁਲ ਖਿੜਿਆ, ਕਿਉਂ ਤਰਸਾਂ ਲਲਚਾਵਾਂ ਮੈਂ ?
ਭੁੜਕ ਛਾਲ ਚਿੱਕੜ ਵਿਚ ਮਾਰਾਂ, ਬਲ ਤੋੜਨ ਹਿਤ ਲਾਵਾਂ ਮੈਂ ?
ਕਿਉਂ ਬੂਟੇ ਵਿਚ ਹੱਥ ਮਾਰ ਕੇ ਜ਼ਖਮ ਕੰਡੇ ਦਾ ਖਾਵਾਂ ਮੈਂ ?
ਮੂਰਖ ਬਣਾਂ, ਮਖ਼ੌਲ ਕਰਾਵਾਂ, ਕਿਉਂ ਕਪੜੇ ਪੜਵਾਵਾਂ ਮੈਂ ?
ਫੁਲ ਦੀ ਗੰਧ ਤਾਂ ਆਪੇ ਉਡ ਕੇ, ਸਾਡੇ ਵਲ ਆ ਜਾਣੀ ਹੈ
ਅਸਾਂ ਆਪਣੀ ਬੇ-ਪਰਵਾਹੀ ਦੀ ਕਿਉਂ ਸ਼ਾਨ ਗਵਾਣੀ ਹੈ
ਚੰਦ ਚਾਨਣੀ ਦੇਖ ਭਲਾ ਮੈਂ ਹਉਕੇ ਭਰ ਭਰ ਰੋਵਾਂ ਕਿਉਂ ?
ਕਰ ਕਰ ਯਾਦ 'ਕਿਸੇ' ਦਾ ਮੁਖੜਾ ਜਾਨ ਆਪਣੀ ਖੋਵਾਂ ਕਿਉਂ ?
ਮਿੱਠੀ ਨੀਂਦ ਛੱਡਕੇ ਤੜਫਾਂ, ਬੈਠਾਂ, ਤੁਰਾਂ ਖਲੋਵਾਂ ਕਿਉਂ ?
ਦਰਸ਼ਨ ਇੱਕ ਕਿਸੇ ਦੇ ਖਾਤਰ, 'ਰਬ' ਦਾ ਅੱੜੀ ਹੋਵਾਂ ਕਿਉਂ ?
ਬਦੋਬਦੀ ਕਿਉਂ ਭੇਟ ਕਰਨ ਨੂੰ, ਸਿਰ ਦਿਲ ਹਥ ਤੇ ਲਈ ਫਿਰਾਂ ?
ਹੰਕਾਰੀ ਦੇ ਡੂੱਡ ਖਾਣ ਨੂੰ, ਕਿਉਂ ਪੈਰੀਂ ਸਿਰ ਦਈ ਫਿਰਾਂ ?
ਮੈਂ ਬੇਸ਼ਕ ਇਸ ਜਗ ਤੇ ਹਰਦਮ ਹਸਦਾ ਅਤੇ ਹਸਾਂਦਾ ਹਾਂ
ਪਰ ਨਾ ਚਾਹ-ਸ਼ਿਕੰਜੇ ਅੰਦਰ ਆਪਣਾ ਦਿਲ ਕੁੜਕਾਂਦਾ ਹਾਂ
ਫੁਲ ਦੀ ਖੁਸ਼ਬੂ ਨੂੰ ਹਾਂ ਸੁੰਘਦਾ, ਨਾ ਕਿ ਉਸ ਨੂੰ ਖਾਂਦਾ ਹਾਂ

ਈਕੋ ਪਦਾਰਥ ਦੇਖ ਜਗਤ ਦਾ ਰਾਲ ਨਹੀਂ ਟਪਕਾਂਦਾ ਹਾਂ
ਮੇਰਾ ਦਿਲ ਹੈ ਮੇਰੇ ਵਸ ਵਿਚ, ਜਿਧਰ ਚਾਹਾਂ ਚਲਾਵਾਂ ਮੈਂ
ਤਦੇ ਕਮਲ ਸਮ ਜਗ ਵਿਚ 'ਸੁਥਰਾ' ਬੇ-ਪਰਵਾਹ ਕਹਾਵਾਂ ਮੈਂ

# ਅਮੀਰ ਦੀ ਛੋਹ

ਇਕ ਸਾਧੂ ਦੀ ਕੁਟੀਆ ਵਿਚ ਇਕ ਧਨੀ ਮੁਸਾਫਰ ਆਯਾ
ਆਦਰ ਕੀਤਾ ਸਾਧੂ ਨੇ ਤੇ ਜਲ-ਪਰਸ਼ਾਦ ਛਕਾਯਾ
ਰਾਤੀਂ ਓਥੇ ਡੇਰਾ ਕੀਤਾ, ਓਸ ਪਦਾਰਥ ਵਾਲੇ
ਭੁੰਜੇ ਸੌਣ ਲਗਿਆਂ ਉਸ ਨੇ ਨਖਰੇ ਕਈ ਦਿਖਾਲੇ
ਕਹਿਣ ਲਗਾ 'ਅਫਸੋਸ' ਬਣੀ ਹੈ ਅੱਜ ਮੈਨੂੰ ਮਜਬੂਰੀ
'ਵਰਨਾ ਐਸੀ ਥਾਂ ਵਿਚ ਮੇਰੀ ਸੌਂਦੀ ਨਹੀਂ ਕਤੂਰੀ!
ਉਸ ਦੇ ਪਿਛੇ ਲਗੇ ਹੋਏ ਸਨ ਸ਼ਹਿਰੋਂ ਭੀ ਕੁਝ ਡਾਕੂ
ਪੈਸੇ ਖਾਤਰ ਫੜੀ ਜੁ ਫਿਰਦੇ ਸਨ ਛੁਰੀਆਂ ਤੇ ਚਾਕੂ
ਮੌਕਾ ਤਾੜ ਉਨ੍ਹਾਂ ਨੇ ਅੱਧੀ ਰਾਤੀਂ ਹਮਲਾ ਕੀਤਾ
ਛਵ੍ਹੀਆਂ ਤੇ ਗੰਡਾਸੇ ਫੜ ਕੇ ਘੇਰ ਧਨੀ ਨੂੰ ਲੀਤਾ
ਕਹਿਣ ਲਗੇ 'ਜੋ ਕੁਝ ਹੈ ਪੱਲੇ, ਆਪੇ ਕਢ ਕੇ ਧਰ ਦੇ
'ਨਾਲੇ ਇਕ ਹੁੰਡੀ ਤੇ ਚਿਕ ਤੇ ਫੌਰਨ ਦਸਖਤ ਕਰ ਦੇ'
ਆਕੜਖ਼ਾਂ ਅਮੀਰ, ਬੱਚਿਆਂ ਸਮ ਰੋਵੇ ਚਿਚਲਾਵੇ
ਪੈਸਾ ਇੱਕ ਨ ਦੇਣਾ ਚਾਹੇ, ਲੱਖ ਵਾਸਤੇ ਪਾਵੇ
ਸਾਧ ਉਸ ਦੀ ਮਦਦ ਵਾਸਤੇ, ਫਰਜ਼ ਸਮਝਕੇ ਆਯਾ
ਮਾਰ, ਡਾਕੂਆਂ ਛੁਰੇ, ਦੋਹਾਂ ਨੂੰ, ਕਰਨੋਂ ਸ਼ੋਰ ਹਟਾਯਾ
ਮਰਨ ਲੱਗਿਆਂ ਸਾਧੂ ਹਸਿਆ, ਦੇਖੋ ਧਨ ਦੇ ਕਾਰੇ
'ਇਸ ਕੁਟੀਆ ਵਿਚ ਸੱਠ ਸਾਲ ਮੈਂ ਬੇ ਤਕਲੀਫ ਗੁਜ਼ਾਰੇ,

ਅੱਜੋ ਇਕ ਅਮੀਰ ਆ ਗਿਆ, ਛੂਤ ਅਜੇਹੀ ਲੱਗੀ,
ਬਿਨਾਂ ਦੋਸ਼ ਹੀ ਮੇਰੇ ਗਲ ਤੇ ਛੁਰੀ ਤੇਜ਼ ਹੈ ਵੱਗੀ
'ਧਨ ਵਾਲੇ ਦੀ ਪਲ ਸੰਗਤ ਤੋਂ ਜੇ ਇਉਂ ਸਿਰ ਸਨ ਲਹਿੰਦੇ
'ਕੀ ਗਤ ਬਣੂ ਉਨ੍ਹਾਂ ਦੀ 'ਸੁਥਰੇ' ਜੋ ਨਿਤ ਧਨ ਵਿਚ ਰਹਿੰਦੇ

## ਮਾਲਣ

'ਰਾਧ-ਦਰਸ਼ਨ' ਹੇਤ 'ਕ੍ਰਿਸ਼ਨ ਨੇ ਸ਼ਕਲ ਬਣਾਈ ਮਾਲਣ ਦੀ
ਕਿਸੇ ਨੈਣ ਤੋਂ ਜਾਚ ਸਿੱਖ ਲਈ ਪਟੀਆਂ ਚੁਪੜਨ-ਢਾਲਣ ਦੀ
ਕੱਜਲ ਪਾ ਕੇ ਸ਼ਕਤਿ ਵਧਾ ਲਈ ਨੈਣੀਂ ਡੋਰੇ ਡਾਲਣ ਦੀ
ਅੰਗੀ, ਚੂੜੀ, ਗਾਨੀ, ਸਾੜ੍ਹੀ ਮੰਗ ਲਈ ਕਿਸੇ ਅਯਾਲਣ ਦੀ
ਖੋਹ ਲੀਤੀ ਗੁਲਦਸਤੇ-ਜਲ ਹਿਤ ਮਟਕੀ ਇਕ ਗਵਾਲਣ ਦੀ
ਬਣਤਣ ਨਿਕਲੀ ਚਟਕੀਂ ਮਟਕੀਂ, ਚਲੀ ਕਿਸੇ ਬੰਗਾਲਣ ਦੀ
ਲੋਕ ਅਚੰਭਾ ਹੋਣ ਦੇਖਿ ਛਬਿ ਮਾਲਣ, ਬਾਰਾਂ ਤਾਲਣ ਦੀ
ਰਾਧਾਂ ਦੇ ਘਰ ਮੂਹਰੇ ਜਾ ਕੇ ਦਿੱਤੀ, ਵਾਜ ਜਗਾਲਣ ਦੀ—
'ਫੁਲ, ਗਜਰੇ, ਗੁਲਦਸਤੇ, ਮਾਲਾ ਲੌ ਨਰਗਸ ਮਤਵਾਲਣ ਦੀ
'ਮਾਲਣ ਆਈ ਬੂਟੀ ਲੈ ਕੇ ਜਜ਼ਬੇ ਮਰੇ ਜਿਵਾਲਣ ਦੀ
ਤਬ੍ਹਕੀ ਰਾਧਾ ਧੂ ਪਈ ਦਿਲ ਵਿਚ, ਵਾਜ ਪਛਾਣੀ, ਮਾਲਣ ਦੀ
ਮਸਤੀ ਚੜ੍ਹ ਗਈ, ਹੋਸ਼ ਰਹੀ ਨਾ, ਸਾੜ੍ਹੀ ਸਿਰੇ ਸੰਭਾਲਣ ਦੀ
ਦੌੜੀ, ਦਸ਼ਾ ਅਜੀਬ ਹੋ ਗਈ, ਉਸ ਬਿਰਹਣ-ਬੇਹਾਲਣ ਦੀ
ਸਿਰੋਂ ਪੈਰ ਤਕ ਪੈਰੋਂ ਸਿਰ ਤਕ, ਦੇਖੇ ਸੂਰਤ ਮਾਲਣ ਦੀ
ਕਰੇ ਨ ਕੁਝ ਪਰਵਾਹ, ਲਮਘੁੰਡੀ ਮਾਲਣ ਮੂੰਹ ਦਿਖਾਲਣ ਦੀ
ਰਾਧਾ ਦਾ ਦਿਲ ਧੜਕੇ, ਸੋਚੇ ਜੁਗਤੀ ਘੁੰਡ ਉਠਾਲਣ ਦੀ
ਪੁਛਿਆ 'ਮਾਲਣ ! ਲੋੜ ਪਈ ਕੀ ਫੂਲ ਬਿਦੇਸ਼ੇ ਘਾਲਣ ਦੀ

ਉੱਤਰ, ਮਿਲਿਆ ਸਿਖਣੀ ਸੀ ਮੈਂ ਰੀਤ ਪ੍ਰੀਤ ਦੇ ਪਾਲਣ ਦੀ
ਫਿਰ ਪੁਛਿਆ 'ਕਿਸ ਜਾਚ ਦਸੀ ਤੁਧ ਹਿਰਦੇ ਫੁੱਲ ਉਧਾਲਣ ਦੀ ?'
ਬੋਲੀ 'ਜਿਸ ਬਖਸ਼ੀ ਤੁਧ ਸ਼ਕਤੀ ਪ੍ਰੇਮ ਮੁਆਤੇ ਬਾਲਣ ਦੀ,
ਫਿਰ ਪੁਛਿਆ 'ਕਿਉਂ ਵਯੋਂ ਤ ਕਰੇਂ ਤੂੰ,ਮੁੜ੍ਹਕੇ ਨਾਲ ਨਵਾਲਣ ਦੀ?'
ਬੋਲੀ 'ਫੁਲ ਲੈਣੇ ਤਾਂ ਲੈ ਲੈ, ਕਰੋ ਨ ਟਾਲਣ ਵਾਲਣ ਦੀ।'
ਰਾਧਾ ਰੋਈ, ਸ਼ਯਾਮ ਹੱਸ ਪਏ, ਗਲ ਭਈ ਮਨ ਹੰਗਾਲਣ ਦੀ
ਸੁਥਰੇ' ਜੋਗਣ ਮਾਲਣ ਬਣ ਜਾ, ਲੋੜ ਜੇ ਉਸਦੇ ਭਾਲਣ ਦੀ

# ਹੱਸਾਂ ਕਦੋਂ ਤੇ ਰੋਵਾਂ ਕਦੋਂ

ਇਕ 'ਮਿੱਤਰ' ਨੇ ਪੁਛਿਆ 'ਸੁਥਰੇ' ਤੂੰ ਨਿਤ ਹਸਦਾ ਦਿਸਦਾ ਹੈਂ
'ਖਬਰੇ ਜਗ ਤੇ ਕੀ ਤੂੰ ਲੱਭਿਆ ? ਕਦੇ ਨ ਰੋਂਦਾ ਫਿਸਦਾ ਹੈਂ ?
ਮੈਂ ਹੱਸ ਕਿਹਾ 'ਅੰਞਾਣੇ ਯਾਰਾ, ਬੇਸ਼ਕ ਮੈਂ ਖੁਸ਼ ਰਹਿੰਦਾ ਹਾਂ
ਜ਼ਰਾ ਜ਼ਰਾ ਗੱਲ ਪਿਛੇ ਰੋ ਰੋ ਨਿਤ ਭੁੰਜੇ ਨਾ ਲਹਿੰਦਾ ਹਾਂ
'ਸਿਰ ਤੇ ਔਕੁੜ ਕੁਈ ਜੇ ਆਵੇ, ਟਾਲ ਛਡਾਂ ਮੈਂ ਹਸ ਹਸ ਕੇ
ਚਿੰਤਾ ਤਈਓਂ ਚਪੇੜਾਂ ਲਾਵਾਂ ਮੁਸਕਰਾਹਟ ਦੀਆਂ ਕਸ ਕਸ ਕੇ
ਕਾਮਯਾਬ ਇਸ ਜਗ ਤੇ ਕੋਈ ਰੋਂਦੂ ਕਦੇ ਨ ਹੋਯਾ ਹੈ
'ਖਿੜਵੀਂ ਦ੍ਰਿੜ੍ਹਤਾ ਅਰਸ਼ ਚੜ੍ਹਾਵੇ, 'ਬੁੜਬੁੜ ਦੇਂਦੀ ਟੋਯਾ ਹੈ
'ਇਸ ਤੋਂ ਛੁਟ ਜਗ ਦੀ ਬੇ ਅਕਲੀ ਮੈਨੂੰ ਸਦਾ ਹਸਾਂਦੀ ਹੈ
'ਗਮ ਦੇ ਛੱਪੜ ਆਪੇ ਪੁਟ ਕੇ ਦੁਨੀਆਂ ਗੋਤੇ ਖਾਂਦੀ ਹੈ
ਜਿਸ ਨੂੰ ਵੇਖੋ ਵਾਂਗ ਸੁਦਾਈਆਂ ਬੌਂਦਲਿਆ ਨਿਤ ਫਿਰਦਾ ਹੈ
'ਆਸ–ਖਿਲੌਣੇ ਘੜ ਕੇ ਭੰਨ ਕੇ ਪਿਆ ਖੋਰਦਾ ਹਿਰਦਾ ਹੈ
ਤਕੜੇ ਅਗੇ ਲਿੱਲੜੀਆਂ ਤੇ ਆਕੜ ਨਫ਼ਰਤ ਮਾੜੇ ਤੇ
'ਜਿਸ ਵਲ ਤੱਕੋ ਨਜ਼ਰ ਟਿਕਾਈ, ਬੈਠੇ ਲੁਟ ਤੇ ਧਾੜੇ ਤੇ

ਸ਼ਾਂਤ ਖੁਸ਼ੀ ਹੈ ਅਪਨੇ ਅੰਦਰ ਲੋਕ ਉਦਾਲੇ ਲਭਦੇ ਨੇ
'ਇਸ ਕੋਸ਼ਿਸ਼ ਵਿਚ ਅਜਬ ਹਸੌਣੇ ਮੂੰਹ ਬਣ ਜਾਂਦੇ ਸਭ ਦੇ ਨੇ
'ਇਹ ਅਞਾਣੀਆਂ ਮੂਰਖਤਾਈਆਂ ਵੇਖਕਲੀ-ਦਿਲ ਖਿਲਦੀ ਹੈ
'ਇਸ ਹਾਸੇ 'ਚੋਂ ਵੇਹਲ ਹੋਣ ਦੀ ਮੈਨੂੰ ਜ਼ਰਾ ਨ ਮਿਲਦੀ ਹੈ
'ਐਪਰ ਕਦੀ ਜੇ ਦੁਖੀਆ ਕੋਈ ਮੈਨੂੰ ਨਜ਼ਰੀਂ ਆਂਦਾ ਹੈ
'ਖ਼ੁਸ਼ ਰਹਿਣ ਨੈਣਾਂ 'ਚੋਂ ਪਾਣੀ ਬੇਵਸ ਮੀਂਹ ਵਸਾਂਦਾ ਹੈ
'ਹਸਦਾ ਹਾਂ ਤਾਂ ਸਭ ਨੂੰ ਦਸ ਕੇ, ਰੋਂਦਾ ਹਾਂ ਤਾਂ ਲੁਕ ਲੁਕ ਕੇ
'ਕਰਾਂ ਟਿਚਕਰਾਂ ਅੱਡੀਆਂ ਚੁਕ ਚੁਕ ਦਰਦ ਵੰਡਾਵਾਂ ਝੁਕ ਝੁਕਕੇ
'ਲਭਿਆ ਸੁਥਰਾ' ਭੇਤ ਇਹੋ ਜਗ,ਖੁਸ਼ੀ-ਬੀਜ ਇਉਂ ਬੋਂਦਾ ਹਾਂ
'ਅਪਨੇ ਦੁਖ ਤੇ ਹਸਦਾ ਹਾਂ, ਦੂਜੇ ਦੇ ਦੁਖ ਤੇ ਰੋਂਦਾ ਹਾਂ।

## ਉਡੀਕ ਦਾ ਰੋਗ ਤੇ ਉਸ ਦਾ ਇਲਾਜ

ਵਾਹ ਜਗ ਨੂੰ ਕਿਵੇਂ 'ਉਡੀਕ' ਪਰੀ, ਉਂਗਲਾਂ ਤੇ ਪਈ ਨਚਾਂਦੀ ਹੈ
ਮਾਸ਼ੂਕ ਵਾਂਗ, ਇਕਰਾਰਾਂ ਵਿਚ, ਦਿਨ, ਹਫ਼ਤੇ, ਸਾਲ ਬਿਤਾਂਦੀ ਹੈ
'ਤ੍ਰਿਸ਼ਨਾ' ਦੀ ਜੇਠੀ ਪੁਤਰੀ ਇਹ, ਆਸ਼ਾ ਦੀ ਅੰਮਾਂ ਜਾਈ ਹੈ
ਜ਼ੁਲਫ਼ਾਂ ਦੀ ਭੁੱਲ ਭੁਲਈਆਂ ਵਿਚ, ਸਭ ਸ੍ਰਿਸ਼ਟੀ ਏਸ ਫ਼ਸਾਈ ਹੈ
ਉਤੋਂ ਕੁਝ ਭੋਲੇ ਕਵੀਆਂ ਨੇ ਹੈ ਇਸ ਨੂੰ ਸਿਰੇ ਚੜ੍ਹਾ ਦਿਤਾ
ਪੁਲ ਬੰਨ੍ਹ ਬੰਨ੍ਹ ਇਸਦੀ ਉਪਮਾ ਦੇ ਜਗ ਇਸਦੇ ਪਿਛੇ ਲਾ ਦਿਤਾ
ਕਹਿੰਦੇ ਨੇ 'ਕਰੋ ਉਡੀਕ ਅਗਰ ਤਾਂ ਆਖ਼ਰ ਦਾਮਨ ਭਰਦਾ ਹੈ
'ਜਿਉਂ 'ਦਰ ਦਾ ਕੁੱਤਾ' ਬਹਿ ਬਹਿਕੇ ਕੋਈ ਟੁਕੜਾ ਲੈ ਹੀ ਮਰਦਾ ਹੈ।
ਇਸ ਗਲਤ ਸਬਕ ਦੇ ਅਸਰ ਹੇਠ ਨਿਤ ਆਸ਼ਕ ਦੁਖ ਉਠਾਂਦੇ ਨੇ
ਦਿਨ ਰਾਤ ਉਡੀਕਾਂ ਕਰਦੇ ਨੇ, ਮਾਸ਼ੂਕਾਂ ਤਈਂ ਧਿਆਂਦੇ ਨੇ
,ਮ੍ਰਿਗ 'ਤ੍ਰਿਸ਼ਨਾ' ਵਾਂਗ ਉਡੀਕਾਂ ਵਿਚ ਤਪਦਿਕ ਜਿਹਾ ਲਾ ਬਹਿੰਦੇ ਨੇ

ਜਲ 'ਵਸਲ' ਤਾਂ ਮੂੰਹ ਕੀ ਪੈਣਾ ਸੀ?ਅਲਬੱਤਾ ਸੱਲ ਲੱਖ ਸਹਿੰਦੇ ਨੇ
ਹਾਇ, ਤੋਬਾ, ਹਾੜੇ ਤਰਲੇ ਤੇ ਦੰਦ ਵਿਲਕਣ ਰੋਵਣ ਅਰਜ਼ਾਂ ਦੀ
ਹੈ ਜਾਚ 'ਉਡੀਕ' ਸਿਖਾ ਦੇਂਦੀ, ਕਈ ਬਹਿਰਾਂ, ਵਜ਼ਨਾਂ ਤਰਜ਼ਾਂ ਦੀ
ਇਸ ਛੂਤ ਰੋਗ ਤੋਂ ਆਸ਼ਿਕ ਹੀ ਨਾ ਕੇਵਲ ਖੂਨ ਸੁਕਾਂਦੇ ਨੇ
ਸਭ ਹੋਰ ਲੋਕ ਭੀ ਖੁਸ਼ੀ ਖੁਸ਼ੀ ਦਿਲ ਇਸਦੇ 'ਜਰਮ' ਬਿਠਾਂਦੇ ਨੇ
ਜੋ 'ਤਾਜਰ' ਹੈ ਉਹ ਗਾਹਕ ਦੀਆਂ ਹਰ ਵਕਤ ਉਡੀਕਾਂ ਰਖਦਾ ਹੈ
ਤੇ ਕਾਰੀਗਰ ਇਸ ਰੋਗ ਵਿਚ, ਪਿਆ ਝਿੜਕਾਂ ਝੰਭਾਂ ਚਖਦਾ ਹੈ
ਉਸਤਾਦ ਉਡੀਕਣ ਮੁੰਡਿਆਂ ਨੂੰ ਤੇ ਵੈਦ-ਹਕੀਮ ਮਰੀਜ਼ਾਂ ਨੂੰ
ਹਰ ਕੋਈ ਉਡੀਕੇ ਜ਼ਰ-ਜ਼ਮੀਨ ਯਾ ਮਿੱਤਰ-ਯਾਰ ਅਜ਼ੀਜ਼ਾਂ ਨੂੰ
ਜੋਗੀ ਭੀ ਕਰੇ ਤਪੱਸਯਾ ਜੋ, ਓਹ ਨਹੀਂ ਉਡੀਕੋਂ ਬਚਿਆ ਹੈ
ਚਾਅ ਆਪਨੇ ਪ੍ਰਭੂ ਦੇ ਦਰਸ਼ਨ ਦਾ ਉਸ ਰੋਮ ਰੋਮ ਵਿਚ ਰਚਿਆ ਹੈ
ਮਤਲਬ ਕੀ ਚਕਵੀ-ਚਕਵੇ ਜਯੋਂ ਹਰ ਕੋਈ ਉਡੀਕੀਂ ਮੋਯਾ ਹੈ
ਪਰ ਦਸੋ ਖਾਂ, ਕੰਮ ਕਿੰਨਿਆਂ ਦਾ, ਮਨ-ਭਾਂਦਾ ਪੂਰਾ ਹੋਯਾ ਹੈ ?
ਮਰਦੇ ਤਾਂ ਅਰਬਾਂ ਖਰਬਾਂ ਨੇ, ਇਕ ਅਧ ਦੀ ਕਿਸਮਤ ਫਲਦੀ ਹੈ
ਇਉਂ ਛੁਰੀ ਉਡੀਕਾਂ ਦੀ ਸਭ ਤੇ ਪਈ ਸਾਰੀ ਉਮਰਾ ਚਲਦੀ ਹੈ
'ਸੁਥਰੇ' ਨੇ ਇਸ ਬਿਮਾਰੀ ਦਾ ਇਹ ਦਸਿਆ ਦਾਰੂ ਸ਼ਾਹੀ ਹੈ
ਸੁਖ-ਸੋਮਾ ਬੇਪਰਵਾਹੀ ਹੈ, ਦੁਖ-ਭਰੀ ਉਡੀਕਾਂ-ਫਾਹੀ ਹੈ
ਜਿਸ ਔਣਾ ਹੈ ਉਸ ਔਣਾ ਹੈ, ਕਿਉਂ ਤਰਲੇ ਕਰ ਕਰ ਮਰੇ ਕੋਈ ?
ਜੋ ਮਿਲਨਾ ਹੈ ਸੋ ਮਿਲਨਾ ਹੈ, ਕਿਉਂ ਲਾਲਾਂ ਮੂੰਹ ਵਿਚ ਭਰੇ ਕੋਈ
ਹੈ ਆਰ ਗੰਗਾ ਤੇ ਪਾਰ ਗੰਗਾ ਵਿਚਕਾਰ ਹਾਂ ਮੈਂ ਤੇ ਤੂੰ ਸਜਣਾ
ਜੋ ਲਹਿਣਾ ਹੈ ਸੋ ਲੈਣਾ ਹੈ, ਨਾਸਾਂ ਵਿਚ ਦੇ ਕੇ ਧੂੰ ਸਜਣਾ
ਜਦ ਪਹਿਲਾਂ ਪ੍ਰੇਮ, ਪ੍ਰੀਤਮ ਦੇ ਹੀ ਅੱਡਾ ਰਿਦੇ ਜਮੌਂਦਾ ਹੈ
ਦੀਵਾ ਖੁਦ ਪਹਿਲਾਂ ਜਲਦਾ ਹੈ ਪਿਛੋਂ ਪਰਵਾਨਾ ਔਂਦਾ ਹੈ
ਤਾਂ ਪ੍ਰੇਮੀ ਨੂੰ ਕੀ ਲੋੜ ਪਈ ਹੈ ਵਿਚ ਉਡੀਕਾਂ ਰੋਵਣ ਦੀ ?

ਬੇ-ਫੇਦਾ ਮੱਥਾ ਰਗੜਨ ਤੇ ਹਥ ਜੋੜਨ ਫਾਵੇ ਹੋਵਣ ਦੀ ?
ਦੁਨੀਆਂ ਵਿਚ ਜਿਸ ਦੇ ਮਗਰ ਪਵੋ ਉਹ ਸਗੋਂ ਭਾਰਾਂ ਤੇ ਪੈਂਦਾ ਹੈ
ਤੇ ਜਿਸ ਦੀ ਨਾ ਪਰਵਾਹ ਕਰੋ ਓਹ ਖ਼ੁਦ ਪੱਲਾ ਫੜ ਲੈਂਦਾ ਹੈ
ਮੰਗਿਆਂ ਤਾਂ ਮੌਤ ਭੀ ਮਿਲਦੀ ਨਾ, ਮੂੰਹ ਟਡਿਆਂ ਪੈਂਦੀ ਮੱਖੀ ਨਾ
ਹੈ ਮੌਤੋਂ ਬੁਰੀ ਉਡੀਕ ਬਣੀ, ਬਚ ਸਕੇ ਕਰੋੜੀ-ਕੱਖੀ ਨਾ
ਹੈ ਗ਼ਾਲਿਬ ਕਹਿੰਦਾ, 'ਪਤਾ ਨਹੀਂ ਕਿਉਂ ਆਂਸੂ ਨੈਣੀ ਭਰੇ ਕੋਈ ?
'ਜੇ ਤਜੇ ਉਡੀਕ ਤਵੱਕੋ ਤਾਂ ਕਿਉਂ ਗਿਲਾ ਕਿਸੇ ਦਾ ਕਰੇ ਕੋਈ ?
ਭਗਵਾਨ ਕ੍ਰਿਸ਼ਨ ਫ਼ਰਮਾਂਦੇ ਨੇ, ਤਜ ਫਲ ਦੀ ਆਸਾ ਕਰਮ ਕਰੋ
'ਫਲ ਦੇਣਾ ਵਸ ਹੈ ਦਾਤੇ ਦੇ ਕਿਉਂ ਤੁਸੀਂ ਉਡੀਕਾਂ ਵਿਚ ਮਰੋ ?
ਮਤਲਬ ਕੀ ? ਗਿਲੇ, ਸ਼ਿਕੈਤਾਂ ਤੇ ਸ਼ਿਕਵੇ, ਦੁਖ ਕਸ਼ਟ ਨਿਰਾਸਾਂ ਦੇ
ਸਭ ਸਿੱਟੇ ਹੈਨ ਉਡੀਕਾਂ ਦੇ, ਸਭ ਹੈਨ ਨਤੀਜੇ ਆਸਾਂ ਦੇ
ਜੇ ਬਚਣਾ ਚਾਹੋ ਫਿਕਰਾਂ ਤੋਂ, ਤੇ ਗ਼ਮਾਂ, ਹੋਕਿਆਂ ਚੀਕਾਂ ਤੋਂ,
ਤਾਂ ਸੁਣੋ ਨਾ ਸਿਫਤ ਉਡੀਕਾਂ ਦੀ ਬਲਕਿ ਰਹੁ ਦੂਰ ਉਡੀਕਾਂ ਤੋਂ

## ਜਿਧਰ ਬਹੁਤੇ ਓਧਰ ਹਮ

ਥੋੜੇ ਹਨ ਓਹ ਲੋਕ ਜੋ ਜਗ ਤੇ ਸ਼ਾਹ-ਬਾਦਸ਼ਾਹ ਬਣਦੇ ਨੇ
ਥੋੜੇ ਹਨ ਜੋ ਫਤੇਯਾਬੀਆਂ, ਵਿਖਲਾਂਦੇ ਵਿਚ ਰਣ ਦੇ ਨੇ
ਥੋੜੇ ਹਨ ਜੋ ਕ੍ਰੋੜਪਤੀ ਬਣ ਮੌਜਾਂ ਮੇਲੇ ਕਰਨ ਸਦਾ
ਥੋੜੇ ਹਨ ਜੋ ਬਣ ਸੌਦਾਗਰ ਦੌਲਤ-ਖੀਸੇ ਭਰਨ ਸਦਾ
ਥੋੜੇ ਹਨ ਜੋ ਦੁਨੀਆਂ ਅੰਦਰ ਮਜ਼ਾ ਲੈਣ ਮਸ਼ਹੂਰੀ ਦਾ
ਥੋੜੇ ਹਨ ਜੋ ਲੈਂਦੇ ਦਿਸਣ ਸੁਖ-ਅਰੋਗਤਾ ਪੂਰੀ ਦਾ
ਥੋੜੇ ਹਨ ਜੋ ਸਾਇੰਸ ਪੜ੍ਹਕੇ ਕਾਢਾਂ ਨਵੀਆਂ ਕਢਦੇ ਨੇ
ਥੋੜੇ ਹਨ ਜੋ ਸਾਗਰ ਚੀਰਨ ਤੇ ਪਰਬਤ ਨੂੰ ਵਢਦੇ ਨੇ

ਥੋੜੇ ਹਨ ਜ ਅਗੇ ਵਧ ਕੇ ਲੀਡਰ ਬਣਦੇ ਲੋਕਾਂ ਦੇ
ਥੋੜੇ ਹਨ ਹਰ ਫ਼ਨ ਦੇ ਮੌਲਾ, ਕਾਰੀਗਰ ਸਭ ਥੋਕਾਂ ਦੇ
ਥੋੜੇ ਹਨ ਜੋ ਚਿੱਤ੍ਰਕਾਰ ਬਣ ਬੁਰਸ਼ ਨਾਲ ਜਗ ਮੋਂਹਦੇ ਨੇ
ਥੋੜੇ ਹਨ ਜੋ ਮਹਾਂ ਕਵੀ ਬਣ ਕਲਮ ਨਾਲ ਜਗ ਕੋਂਹਦੇ ਨੇ
ਥੋੜੇ ਹਨ ਜੋ ਇਸ਼ਕ ਕਮਾ ਕੇ ਸਫਲ ਮਨੋਰਥ ਹੋ ਜਾਂਦੇ
ਥੋੜੇ ਹਨ ਜੋ ਜੋਬਨ-ਮਸਤੀ ਵਿਚ ਨਿਜ ਹਸਤੀ ਖੋ ਜਾਂਦੇ
ਬੇ-ਸ਼ੁਮਾਰ ਹਨ ਜੋ ਸਭ ਏਹਨਾਂ ਵਡਪਣਿਆਂ ਤੋਂ ਵਾਂਜੇ ਨੇ
ਗਲੇ ਜਿਨ੍ਹਾਂ ਦੇ ਕਿਸੇ ਭਟਕਣਾ ਦੇ ਨਾ ਝਰੜੇ ਝਾਂਜੇ ਨੇ
ਜਿਨ੍ਹਾਂ ਨਾਲ ਨਾ ਕਰ ਮੁਕਾਬਲਾ ਕੋ ਰਕੀਬ ਹਨ ਲੜ ਮਰਦੇ
ਨਹੀਂ ਈਰਖੀ ਕੋਈ ਜਿਨ੍ਹਾਂ ਨੂੰ ਦੇਖ ਦੇਖ ਕੇ ਸੜ ਮਰਦੇ
ਹੱਕ ਹਲਾਲ ਦੀ ਖੰਨੀ ਖਾ ਕੇ ਨਿੱਸਲ ਹੋ ਕੇ ਪੇਂਦੇ ਨੇ
ਤ੍ਰਿਸ਼ਨਾ ਤਜ ਕੇ, ਸਬਰ ਨਾਲ ਨਿਤ ਮੌਜ ਬਹਿਸ਼ਤੀ ਲੈਂਦੇ ਨੇ
ਚੂੰਕਿ ਜਗ ਵਿਚ ਥੋੜਿਆਂ ਨਾਲੋਂ ਬਹੁਤਿਆਂ ਦੀ ਹੈ ਜੈ ਹੁੰਦੀ
ਇਸ ਹਿਤ ਆਪਾਂ ਦੀ ਭੀ ਸੰਮਤੀ ਬਹੁਤਿਆਂ ਵਲ ਨਿਤਹੈ ਹੁੰਦੀ
ਵਡੇ ਵਡੇ ਲੋਗਾਂ ਨੂੰ ਜਗ ਤੇ ਚਿੰਤਾ ਭਾਂਤੋ ਭਾਂਤੀ ਹੈ
ਸਭ ਵਡਿਆਈਆਂ ਤੋਂ 'ਸੁਥਰੇ' ਨੂੰ ਪਯਾਰੀ ਦਿਲ ਦੀ ਸ਼ਾਂਤੀ ਹੈ

## ਅਬਲਾ ਦਾ ਬਲ

ਅਬਲਾ ਜੋ ਆਖਣ ਔਰਤ ਨੂੰ, ਓਹ ਸੋਚ ਜ਼ਰਾ ਨਾ ਕਰਦੇ ਨੇ
ਤੀਵੀਂ ਦੀ ਤਾਕਤ ਅੱਗੇ ਤਾਂ, ਬ੍ਰਹਿਮੰਡ ਖੰਡ ਸਭ ਡਰਦੇ ਨੇ
'ਕ ਦਰ' ਦੀ 'ਕੁਦਰਤ' ਤੀਵੀਂ ਹੈ ਜਿਸਦਾ ਸਭ ਵਿਸ਼੍ਵ ਪਸਾਰਾ ਹੈ
'ਕੁਦਰਤ' ਦੇ ਅਗੇ ਹਿਮਾਲਾ ਭੀ, ਇਕ ਜ਼ੱਰੇ ਵਾਂਗ ਵਿਚਾਰਾ ਹੈ
'ਇਸ'ਕਾਇਨਾਤ'ਇਸਸ੍ਰਿਸ਼ਟੀ ਤੇ ਇਸ'ਪ੍ਰਿਥਵੀ'ਦੁਨੀਆਸਾਰੀਦੇ

ਉਤਪਤੀ, ਮੌਤ ਤੇ ਪਰਲੈ, ਸਭ ਹਨ ਨਾਮ ਵਖੋ ਵਖ ਨਾਰੀ ਦੇ
ਕਰਤੇ ਦੀ 'ਸ਼ਕਤੀ' ਦਾ ਕਾਰਨ ਕੇਵਲ ਕੁਲ-ਹੁਕਮੀ 'ਮਾਯਾ' ਹੈ
ਮਾਨੋ ਉਸ 'ਮਾਯਾ' ਔਰਤ ਦਾ ਫ਼ਰਮਾਨ ਜੱਗ ਤੇ ਛਾਯਾ ਹੈ

ਰੂਹ, ਦੇਹ, ਜਾਨ ਤੇ ਖੁਸ਼ੀ, ਗ਼ਮੀ, ਦੌਲਤ ਤੇ ਸ਼ਾਹੀ ਤੀਵੀਂ ਹੈ
ਤੀਵੀਂ ਅਤਿ ਉੱਚੀ 'ਮੁਕਤੀ' ਹੈ ਤੀਵੀਂ 'ਚੌਰਾਸੀ' ਨੀਵੀਂ ਹੈ

ਤਲਵਰ ਕਦਮ ਦੋ ਚੀਜ਼ਾਂ ਦੇ ਹਨ ਹੇਠ ਹਕੂਮਤ ਰਾਜ ਸਭੀ
ਅਰਥਾਤ ਨਾਰ ਦੇ ਕਦਮਾਂ ਵਿਚ ਰੁਲਦੇ ਸੰਸਾਰਕ ਤਾਜ ਸਭੀ

ਤਕਦੀਰ, ਤਪੱਸਯਾ, ਹਮਦਰਦੀ, ਯਾ ਨਿੱਤ 'ਨਮਾਜ਼' ਪੜ੍ਹਾਂਦੇ ਨੇ
ਸੰਧਯਾ, ਗਾਇਤਰੀ ਤੇ ਬਾਣੀ ਗੁਣ, 'ਇਸਤ੍ਰੀ ਲਿੰਗ' ਕਹਾਂਦੇ ਨੇ

ਇਸ ਸ਼ਕਤੀ ਵਾਲੀ ਨਾਰੀ ਜਾਂ ਇਨਸਾਨ ਰੂਪ ਵਿਚ ਆ ਜਾਵੇ
ਹਰ ਕੁਈ ਉਸ ਨੂੰ ਅਬਲਾ ਕਹਿ ਬੋੱਲੀ ਦੀ ਗੋਲੀ ਲਾ ਜਾਵੇ

ਹਾਲਾਂ ਕਿ 'ਅਬਲਾ' ਦੇ ਹਥ ਹੀ ਸਭ ਮੁਲਕਾਂ ਸੰਦੀਆਂ ਵਾਗਾਂ ਨੇ
ਅਬਲਾ ਦੇ ਜਾਗਣ ਨਾਲੇ ਹੀ ਕੌਮਾਂ ਨੂੰ ਆਈਆਂ ਜਾਗਾਂ ਨੇ
ਅਬਲਾ ਹਰ ਘਰ ਦੀ ਰਾਣੀ ਹੈ ਅਬਲਾ ਪੈਦਾ ਬਲਵਾਨ ਕਰੇ
ਅਬਲਾ ਜਿ ਚਹੇ ਤਾਂ ਘਰ ਸੁਧਰੇ ਅਬਲਾ ਜਿ ਚਹੇ ਵੀਰਾਨ ਕਰੇ
ਅਬਲਾ ਜਿ ਗਿਰਾਇ ਪਤਾਲ ਸੁਟੇ ਅਬਲਾ ਜਿ ਉਠਾਏ ਤਾਂ ਮੁਕਤਿ ਮਿਲੇ
ਅਬਲਾ ਤੋਂ ਬਲ, ਧੀਰਜ, ਸ਼ਕਤੀ, ਦ੍ਰਿੜ੍ਹਤਾ, ਸ਼ਾਂਤੀ ਤੇ ਜੁਕਤਿ ਮਿਲੇ
ਇਸ ਸੁੰਦਰ ਨਾਜ਼ਕ ਨਾਰੀ ਨੂੰ, ਨ ਕਹੋ ਅਬਲਾ, ਨ ਕਹੋ ਅਬਲਾ
ਇਸਦੇ ਬਲ ਦਾ ਨਹੀਂ ਅੰਤ ਕੁਈ ਹੈ ਬੜੀ ਬਲਵਾਨ ਬੜੀ ਸਬਲਾ

ਸਤ ਰੱਖਯਾ ਜਾਂ ਉਪਕਾਰ ਲਈ ਜਦ ਅਬਲਾ ਬਲ ਦਿਖਲਾਂਦੀ ਹੈ
ਤਾਂ ਉਸ ਦਾ ਮਹਾਂ ਜਲਾਲ ਦੇਖ, ਸਭ ਕਾਇਨਾਤ ਥੱ੍ਰਾਂਦੀ ਹੈ
ਜੇ ਤੀਰ ਚਲਾਏ ਨੈਣਾਂ ਦੇ ਤਾਂ ਘਾਇਲ ਮਰਦ ਹਜ਼ਾਰ ਕਰੇ
ਜੇ 'ਸੁਥਰੇ' ਦਿਲ ਵਿਚ ਜੋਸ਼ ਭਰੇ ਤਾਂ ਚਰਨ ਤਲੇ ਸੰਸਾਰ ਕਰੇ

# ਕੰਮ ਤੇ ਘੜੰਮ

ਨਹੀਂ ਕਿਸੇ ਨੂੰ ਕਦੀ ਥਕੌਂਦੇ ਉਸ ਦੇ ਅਸਲੀ ਕੰਮ
ਲੱਕ ਤੋੜਦੇ, ਲਹੂ ਚੂਸਦੇ, ਕੰਮੋਂ ਵਧ ਘੜੰਮ
ਨਾ ਕੁਝ ਲੈਣਾ, ਨਾ ਕੁਝ ਦੇਣਾ, ਨਾ ਕੁਝ ਮਤਲਬ ਲੋੜ
ਫਿਰ ਭੀ ਰੋਜ਼ ਘੜੰਮ ਸੈਂਕੜੇ ਚਰਬੀ ਲੈਣ ਨਚੋੜ
ਫੋਕਾ ਚੋਧਰ ਪਣਾ ਕਦੀ ਆ ਸੀਖੇ, ਕਰੇ ਖ਼ਵਾਰ
ਕਦੇ ਮੈਂਬਰੀ ਦੀ ਬੀਮਾਰੀ ਕਰਦੀ ਆਣ ਲਚਾਰ
ਕਦੇ ਕਿਸੇ ਦੇ ਝਗੜੇ ਅੰਦਰ ਫ਼ਸੇ ਮੁਫ਼ਤ ਦੀ ਟੰਗ
ਕਦੀ ਨਗੂਣੀ ਗੱਲ ਗਵਾਂਢੀ ਨਾਲ ਕਰਾਵੇ ਜੰਗ
ਕਾਹਲੀ ਨਾਲ ਲਫਜ਼ ਇਕ ਮੂੰਹੋਂ ਨਿਕਲੇ ਗ਼ੜ ਬੜ ਪਾਇ
ਸੈ ਦੁਸ਼ਮਨ ਤੇ ਸੈ ਸਜਨ ਨੂੰ ਗੁੱਥਮ-ਗੁਥ ਕਰਾਇ
ਪੁਤ ਕਿਸੇ ਦਾ ਧੀ ਕਿਸੇ ਦੀ, ਅਵੇਂ ਭੁੜਕੇ ਮੂੜ੍ਹ
ਚੁੱਕੀ ਫਿਰੇ ਬਿਗਾਨੇ ਲੇਖੇ, ਰੋਕੜ ਖਾਤੇ ਸੂੜ੍ਹ
ਮਿਲਨ ਬਹਾਨੇ ਕੋਈ ਆ ਕੇ ਪਾਵਣ ਗਲੇ ਝੜੰਮ
ਲਿਖ ਲਿਖ ਚਿਠੀਆਂ ਕਈ ਪੁਛਦੇ ਨੈਣ, ਮਗਜ਼ ਤੇ ਚੰਮ
ਜੇ ਝੜੰਮ ਨਾ ਗਲ ਕੁਈ ਪਾਵੇ ਕੈਸਾ ਲਵੇ ਅਨੰਦ
ਦੋ ਘੜੀਆਂ ਰੁਜ਼ਗਾਰ ਕਮਾਵੇ, ਬਾਕੀ ਜੋੜੇ ਛੰਦ
ਢਿਡ ਲਈ ਰੋਟੀ ਤਨ ਲਈ ਕਪੜਾ, ਪੜ੍ਹਨੇ ਲਈ ਕਿਤਾਬ
ਵਾਧੂ ਹੋਰ ਫ਼ਜ਼ੂਲ ਬਖੇੜੇ, ਰੱਖੋ ਦੂਰ ਜਨਾਬ
ਜਗ-ਸਿਆਪੇ ਪੈ ਪਿੱਟਣ ਆਪੇ, 'ਸੁਥਰੇ' ਇਉਂ ਜਗ ਜੀਣ
ਕੋਈ ਮਰੇ ਤੇ ਕੋਈ ਜੀਵੇ ਘੋਲ ਪਤਾਸੇ ਪੀਣ

ਰਬਾ ਬੇਸ਼ਕ ਕੰਮ ਵਧਾ
ਮਗਰ ਘੜੰਮਾਂ ਤੋਂ ਛੁਡਵਾ

# ਮਜ਼ੇਦਾਰ ਬੇ-ਵਫਾਈਆਂ

ਭਾਗਣ ਨਾਲ ਨਿਹਾਲੇ, ਸ਼ਾਦੀ ਭੁੜਕ ਭੁੜਕ ਕੇ ਕੀਤੀ
ਭੰਗ ਪ੍ਰੇਮ ਦੀ ਵਹੁਟੀ ਗਭਰੂ ਰਲ ਕੇ ਭਰ ਭਰ ਪੀਤੀ
ਜੇ ਓਹ ਫੁਲ ਸੀ ਤਾਂ ਓਹ ਬੁਲਬੁਲ, ਓਹ ਮਜਨੂੰ, ਓਹ ਲੇਲੀ
ਓਹ ਚਕੋਰ ਓਹ ਸੁੰਦਰ ਚੰਦਰਮਾ, ਓਹ ਸਤਿਗੁਰ, ਓਹ ਚੇਲੀ
ਓਹ ਸਦਕੇ ਨਿਤ ਉਸ ਤੋਂ ਜਾਵੇ,ਛਿਨ ਛਿਨ ਲਵੇ ਬਲਾਈਆਂ
ਓਹ ਪਰਵਾਨਾ ਓਸ ਸ਼ਮਾਂ ਤੋਂ ਜਾਵੇ ਘੋਲ ਘੁਮਾਈਆਂ
ਐਪਰ ਪੰਜ ਛੇ ਸਾਲਾਂ ਅੰਦਰ ਚੱਕਰ ਐਸਾ ਫਿਰਿਆ
ਉਸ ਦਾ ਦਿਲ ਖਿਚ ਲਿਆ ਹੋਰ ਨੇ,ਓਹ ਹੋਰੀ ਵਲ ਘਿਰਿਆ
ਭਾਗਣ ਨੂੰ ਜਦ ਦੇਖੋ, ਭਗਤੀ ਭਗਤੂ ਦੀ ਹੈ ਕਰਦੀ
ਉਸ ਨੂੰ ਖ਼ੁਸ਼ ਰਖਣ ਹਿਤ ਜਿਊਂਦੀ, ਓਹ ਬਿਗੜੇ ਤਾਂ ਮਰਦੀ
ਭਾਵੇਂ ਭੂਖਾ ਰਹੇ ਨਿਹਾਲਾ, ਭਾਗਣ ਘੱਟ ਹੀ ਗੌਲੇ
ਭਗਤੂ ਦੇ ਭਾਰੇ ਮੋਹ ਅੱਗੇ, ਸਾਰੇ ਜਾਪਣ ਹੌਲੇ
ਉਧਰ ਨਿਹਾਲੇ ਵਾਂਗ ਪ੍ਰੇਮ ਦੀ ਲਛਮੀ ਵਲ ਚਾ ਮੋੜੀ
ਉਸ ਦੇ ਲਈ ਲੁਟਾਵੇ ਮਾਯਾ ਲੋੜੀ ਤੇ ਬੇਲੋੜੀ
ਜਦ ਦੇਖੋ ਲਛਮੀ ਦੀਆਂ ਗੱਲਾਂ ਕਰਦਾ ਜ਼ਰਾ ਨਾ ਥੱਕੇ
ਉਸ ਦੇ ਹੁਕਮ ਦੀਆਂ ਤਾਮੀਲਾਂ ਕਰ ਕਰ ਮੂਲ ਨਾ ਅੱਕੇ
ਸ਼ਾਦੀ ਸਮੇਂ ਅਖੰਡ ਪਰੇਮ ਦੇ ਬਚਨ ਦੁਹਾਂ ਸਨ ਕੀਤੇ
ਵੰਡਣ ਲਗ ਪਏ ਪਰੇਮ ਹੁਣੇ ਹੀ ਸਾਲ ਬਹੁਤ ਨਹੀਂ ਬੀਤੇ
ਐਪਰ ਅਜਬ ਤਮਾਸ਼ਾ ਹੈ ਕਿ ਆਪੋ ਵਿਚ ਨਹੀਂ ਲੜਦੇ
ਦੂਜੇ ਨਾਲ ਪਿਆਰ ਦੇਖਦੇ, ਫਿਰ ਭੀ ਜ਼ਰਾ ਨ ਸੜਦੇ
ਕਾਰਨ ਏਸ ਅੜੌਣੀ ਦਾ ਕੀ ? ਸੋਚੋ ਇਸ ਦਾ ਉੱਤਰ

ਲਛਮੀ ਧੀ ਓ ਨਾਂ ਦੀ ਪਹਿਲੀ, ਭਗਤੂ ਪਹਿਲਾ ਪੁਤਰ
ਮਾਂ ਕਰਦੀ ਹੈ ਪਯਾਰ ਪੁਤ ਨੂੰ, ਵੇਖ ਵੇਖ ਕੇ ਜੀਵੇ
ਏਸ ਜੋਸ਼ ਵਿਚ ਪਤੀ-ਪ੍ਰੇਮ ਤੋਂ ਬੇ-ਪਰਵਾਹ ਚਾ ਥੀਵੇ
ਪਿਉ ਨੂੰ ਬੇਟੀ, ਦਿਲ ਦੀ ਟੁਕੜੀ, ਪੁਤਾਂ ਨਾਲੋਂ ਪਯਾਰੀ
ਪਤਨੀ-ਪ੍ਰੇਮ ਵਲੋਂ ਕਰ ਗਾਫ਼ਲ, ਸ੍ਰਿਸ਼ਟ ਭੁਲਾਵੇ ਸਾਰੀ
ਮਜ਼ਦਾਰ ਏਹ ਬੇ-ਵਫਾਈਆਂ, ਤਕ 'ਸੁਥਰਾ' ਦਿਲ ਖਿੜਿਆ
ਮਨ ਦੀਆਂ ਤਰਬਾਂ ਫੌਰਨ ਹਿਲੀਆਂ,ਰਾਗ ਪ੍ਰੇਮ ਦਾ ਛਿੜਿਆ

## ਜ਼ਿਆਫ਼ਤ

ਮਾਲਿਕਆਣੀ ਨੇ ਨੌਕਰ ਨੂੰ ਪੁਛਿਆ ਚਿੰਤਾ ਕਰ ਕੇ
ਹੋਕਾ ਲੈ ਕੇ ਹੰਝੂ ਭਰ ਕੇ ਉਂਗਲ ਗਲ੍ਹ ਤੇ ਧਰ ਕੇ:—
ਵੇ ਭਾਗੂ ਕੀ ਗ਼ਜ਼ਬ ਹੋ ਗਿਆ ਦਿਨ ਪੁਠੇ ਕੀ ਆਏ ?
'ਬਾਬੂ ਜੀ, ਘਰ ਆਏ ਨ ਰਾਤੀ ਕਿੱਧਰ ਹੈਨ ਸਿਧਾਏ ?
'ਰਾਏ ਬਹਾਦੁਰ ਦੀ ਜ਼ਯਾਫ਼ਤ ਦਾ, ਇਨਵੀਟੇਸ਼ਨ ਪਾ ਕੇ
ਗਏ ਸ਼ਾਮ ਨੂੰ ਸਨ ਸਜ ਬਣਕੇ ਅਤਰ ਲਵਿੰਡਰ ਲਾ ਕੇ
'ਕੀ ਹੋਯਾ? ਕਿਉਂ ਮੁੜੇ ਨ ਹੁਣ ਤਕ ? ਪਤਾ ਲਿਆ ਖਾਂ ਜਾ ਕੇ
'ਮਤਾਂ ਹੋਰਥੇ ਫਸ ਗਏ ਹੋਵਣ, ਮੈਨੂੰ ਧੋਖਾ ਲਾ ਕੇ
'ਰੱਬਾ, ਇਸ ਵਾਰੀ ਮੈਂ ਭੁਲੀ, ਜਾਣ ਨ ਦੇਸਾਂ ਮੁੜ ਕੇ,
'ਕਿਰਪਾ ਕਰ ਹੁਣ ਫ਼ਿਕਰ ਸ਼ਕੰਜੇ ਜਾਨ ਨ ਮੇਰੀ ਕੁੜਕੇ ।'
ਬੇ-ਪਰਵ ਹੀ ਨਾਲ ਓਸ ਨੇ, ਅੱਗੋਂ ਉੱਤ੍ਰ ਸੁਣਾਯਾ:—
'ਸ਼ਾਹਣੀ ਜੀ, ਕੁਤਵਾਲੀਓਂ ਤੜਕੇ ਟੈਲੀਫੋਨ ਸੀ ਆਯਾ
'ਬਾਬੂ ਦਾ ਨਾ ਫ਼ਿਕਰ ਕਰੋ ਕੁਝ, ਉਸ ਦੀਆਂ ਸੱਤੇ ਖੈਰਾਂ
'ਬਦੋਬਦੀ ਮੈਹਮਾਨ ਬਣਾਯਾ ਉਸ ਨੂੰ ਪੁਤਰਾਂ ਗ਼ੈਰਾਂ

'ਯਾਨੀ ਜ਼ਯਾਫਤ ਤੋਂ ਜਦ ਰਾਤੀਂ ਘਰ ਨੂੰ ਸਨ ਪਏ ਆਂਦੇ,
"ਪੈਰ ਉਨ੍ਹਾਂ ਦੇ ਮੌਜ 'ਚ ਆ ਕੇ, ਧਰ ਸਨ ਪਏ ਮਿਣਾਂਦੇ
'ਯਾਰ ਦੋਸਤਾਂ ਦੇ ਲਗ ਆਖੇ, ਵਿਸਕੀ-ਪੈਗ ਚੜ੍ਹਾਏ
ਜਿਨ੍ਹਾਂ ਸਿਆਣੇ ਬਾਬੂ ਹੋਰੀ ਪਾਗਲ ਚੁਕ ਬਣਾਏ
'ਪਹਿਲਾਂ ਮਜ਼ਾ ਜ਼ਜਾਫਤ ਦਾ ਬਾਬੂ ਨੂੰ ਏ ਹਥ ਆਯਾ
'ਪੁਲਸ ਵਾਲਿਆਂ ਹਵਾਲਾਤ ਵਿਚ ਭੁੰਜੇ ਸੁੱਟ ਸੁਆਯਾ
'ਪੇਸ਼ ਅਦਾਲਤ ਵਿਚ ਅੱਜ ਹੋ ਕੇ ਨਕਦ ਨਿਓਂਦਾ ਭਰਕੇ,
'ਲੌਢੇ ਵੇਲੇ ਘਰ ਆ ਜਾਸਣ, ਕਿਉਂ ਰੋਵੋ ਗਮ ਕਰਕੇ ?'
ਛਾਤੀ ਪਿਟ ਕੇ ਸ਼ਾਹਣੀ ਬੋਲੀ 'ਜ਼ਜ਼ਾਫ਼ਤ ਨੂੰ ਅੱਗ ਲਾਸਾਂ
'ਕੇਵਲ 'ਸੁਥਰੇ' ਦਾ ਬਾਬੂ ਨੂੰ ਹੁਣ ਤੋਂ ਯਾਰ ਬਣਾਸਾਂ।'

## ਸ਼ਿਮਲੇ ਦੀ ਇਕ ਰਾਤ

ਰਾਤਾਂ ਤਾਂ ਬੜੀਆਂ ਡਿਠੀਆਂ ਨੇ, ਪਰ ਓਹ ਇਕ ਰਾਤ ਨ ਭੁਲਦੀ ਹੈ
ਜਿਉਂ ਤਪ ਦੇ ਮੂੰਹ ਕੁਨੀਨ ਘੁਲੇ, ਤਿਸ ਯਾਦ ਰਿਦੇ ਵਿਚ ਘੁਲਦੀ ਹੈ
ਸਰਦੀ ਸੀ ਐਸੀ ਆਖ਼ਰ ਦੀ, ਪੱਥਰ ਭੀ ਸੀ ਸੀ ਕਰਦੇ ਸਨ
ਸਿਰ ਬ੍ਰਿਛਾਂ ਗੋਡਿਆਂ ਵਿਚ ਦਿਤੇ, ਗਰਮੀ ਹਿਤ ਹਉਕੇ ਭਰਦੇ ਸਨ
ਠੰਢ ਨਾਲ ਟਾਕਰੇ ਕਰ ਕਰ ਕੇ, ਦਯਾਰਾਂ ਦੀ ਤਾਕਤ ਝੌਂ ਗਈ ਸੀ
ਬਿੱਛੂ ਸਮ ਲੜਦੀ ਜੋ 'ਬੂਟੀ' ਓਹ ਸੁਸਰੀ ਵਾਂਗੂ ਸੌਂ ਗਈ ਸੀ
ਡਰ, ਚੰਦ ਤਾਰਿਆਂ, ਪਾਲੇ ਤੋਂ, ਬਦਲਾਂ ਦੀ ਲਈ ਰਜਾਈ ਸੀ
ਲਟੂਆਂ ਵਿਚ ਬਿਜਲੀ ਲੁਕੀ ਛਿਪੀ, ਸੁੰਗੜੀ, ਸਹਿਮੀ, ਮੁਰਝਾਈ ਸੀ
ਜੋ ਪੌਣ, ਜੀਵ ਦਾ ਜੀਵਨ ਹੈ ਓਹ ਫਿਫੜੇ ਛੁਰੀ ਚਲਾਂਦੀ ਸੀ
ਕੁਈ ਸਾਹਿਬ ਬਰਾਂਡੀ ਘੁਟ ਭਰੇ ਤਾਂ ਗਲ ਵਿਚ ਜੰਮਦੀ ਜਾਂਦੀ ਸੀ

ਬੰਦਿਆਂ ਦੀ ਗੱਲ ਤਾਂ ਇਕ ਪਾਸੇ, ਪਿੱਸੂ ਭੀ ਵਾਨ੍ਹਾਂ ਲੁਕ ਗੈ ਸਨ
ਜੰਗਲਾਂ ਵਿਚ ਹਰਨਾਂ ਸ਼ੇਰਾਂ ਦੇ ਲਹੂ ਜੰਮ ਗਏ ਸਨ ਯਾ ਸੁਕ ਗੈ ਸਨ
ਜੇ ਕਿਤੇ ਜ਼ਰਾ ਅੱਗ ਅੱਖ ਖੋਲ੍ਹੇ, ਝਟ ਪਾਲਾ ਥੱਪੜ ਲਾਂਦਾ ਸੀ
ਜਿਉਂ ਕਿਸੇ ਜ਼ਮਾਨੇ ਨਰ ਜ਼ਾਲਿਮ, ਨਾਰੀ ਨੂੰ ਘੁਰਕ ਬਿਠਾਂਦਾ ਸੀ
ਬੰਦੂਕ ਹਵਾਈ ਮੰਡਲ ਸੀ, ਪਰਮਾਣੂ ਉਸ ਦੇ ਛੱਰ੍ਹੇ ਸਨ
ਤੜਫਾਂਦੇ, ਠੰਢਾ ਕਰਦੇ ਸਨ ਛੋਹ ਛੋਹ ਕੇ, ਪੁਛਦੇ ਜ਼ੱਰੇ ਸਨ

ਇਉਂ ਜਾਪੇ ਤਿੰਨਾਂ ਲੋਕਾਂ ਵਿਚ ਇਕ ਨਦੀ ਠੰਢ ਦੀ ਵਹਿੰਦੀ ਹੈ
ਜਿਉਂ ਸਿਖ,ਹਿੰਦੂ ਤੇਮੁਸਲਿਮਵਿਚ ਇਕਸਰਦਮਿਹਰੀ ਜਹੀਰਹਿੰਦੀਹੈ

ਹਰ ਪਾਸੇ 'ਹੂ' ਦਾ ਆਲਮ ਸੀ, ਬਸ ਪਾਲਾ ਅਤੇ ਹਨੇਰਾ ਸੀ
ਇਕ ਜਿਹਾ 'ਮਾਲ ਤੇ 'ਜਾਕੂ ਸੀ, ਇਕ ਜੈਸਾ ਸੰਝ-ਸਵੇਰਾ ਸੀ
ਉਸ ਸਖਤ ਦਸੰਬਰ ਰਾਤ ਸਮੇਂ, 'ਸ਼ਿਮਲਾ ਹਿਲ' ਬੈਠੀ ਝੁਰਦੀ ਸੀ
ਹਾਂ, ਸੁੰਦਰ 'ਪਹਾੜੀ ਮਲਕਾ' ਏ ਪਈ ਗ਼ਮ ਵਿਚ ਭੁਰਦੀ ਖੁਰਦੀ ਸੀ
ਇਕ ਦਰਦ ਭਰੀ ਆਵਾਜ਼ ਉਦ੍ਹੇ ਹਰ ਲੂੰ ਲੂੰ ਵਿਚੋਂ ਆ ਰਹੀ ਸੀ
ਓਹ ਅਪਨੀ ਹਾਲਤ ਦਸ ਦਸਕੇ ਦੁਨੀਆ ਨੂੰ ਅਕਲ ਸਿਖਾ ਰਹੀ ਸੀ

ਕਹਿੰਦੀ ਸੀ 'ਦੇਖੋ, ਲੋੜ੍ਹਾ ਏ, ਸਭ ਪ੍ਰੇਮੀ ਪਿਠ ਭੁਵਾ ਗਏ ਨੇ
ਕੱਲ ਤਕ ਜੋ ਭਜ ਭਜ ਔਂਦੇ ਸਨ ਅਜ ਕਿਧਰੇ ਭਜ ਭਜਾ ਗਏ ਨੇ
ਜਿਉਂ ਜੋਬਨ ਵੇਲੇ ਨਾਰੀ ਤੋਂ, ਹਰ ਕੋਈ ਸਦਕੇ ਜਾਂਦਾ ਹੈ
ਪਰ ਜਦੋਂ ਜਵਾਨੀ ਢਲਦੀ ਹੈ, ਕੋਈ ਵਿਰਲਾ ਪ੍ਰੇਮ ਨਿਭਾਂਦਾ ਹੈ
ਗੁੜ ਵਾਂਗ ਧਨੀ ਦੇ ਗਿਰਦ ਜਿਵੇਂ, ਮੱਖੀਆਂ ਸਮ ਮਿੱਤਰ ਜੁੜਦੇ ਨੇ
'ਧਨ ਮੁਕਿਆਂ ਸਭ ਦਾ ਪ੍ਰੇਮ ਮੁਕੇ ਮੁਖ ਇਕ ਦਮ ਉਲਟੇ ਮੁੜਦੇ ਨੇ
'ਜਦ ਮੇਰਾ ਚੜ੍ਹਦਾ ਜੋਬਨ ਸੀ, ਚੁਕ ਕਰਜ਼ੇ, ਲੋਕੀ ਔਂਦੇ ਸਨ
'ਗਰਮੀ ਦੇ ਝੁਲਸੇ, ਮਰੇ, ਸੜੇ, ਕਰ ਦਰਸ਼ਨ ਠੰਢਕ ਪੌਂਦੇ ਸਨ
'ਹੈ ਨਾਮ 'ਸੀਮ-ਲਾ' ਜੋ ਮੇਰਾ ਇਸ ਨੂੰ ਉਹ ਸਫਲਾ ਕਰਦੇ ਸਨ
'ਮੇਰੇ ਢਿਗ ਆਣ ਲਈ, ਪਹਿਲੇ, ਜੇਬਾਂ ਵਿਚ ਚਾਂਦੀ ਭਰਦੇ ਸਨ

'ਸਨ ਪੌਂਡ ਵਾਰਦੇ ਮਿਰੇ ਸਿਰੋਂ, ਸੁਰਗੋਂ ਵਧ ਮੈਨੂੰ ਗਿਣਦੇ ਸਨ
ਖੁਦ ਬਣ ਬਣਕੇ ਗਜ਼ ਧਰਤੀ ਦੇ, ਭੌਂ ਮੇਰੀ ਤੁਰ ਤੁਰ ਮਿਣਦੇ ਸਨ

'ਸੀਆਸ਼ਿਕ ਵਾਇਸਰਾਇਮਿਰਾ,ਸਭ'ਤਾਰ' ਇਥੋਂ ਹੀਹਿਲਦੀਸੀ
'ਜਗਤੇਸੀਚਲਦਾਹੁਕਮਮਿਰਾ, ਨਿਤ 'ਸੁਰ'ਲੰਡਨਸੰਗਮਿਲਦੀਸੀ

'ਰਾਜ ਤੇ ਲਾਟ, ਨਵਾਬਾਂ ਦੇ, ਲਸ਼ਕਰ ਨਿਤ ਉਤਰੇ ਰਹਿੰਦੇ ਸਨ
ਤੇ ਭਾਂਤ ਭਾਂਤਦੇ ਐਮ. ਐਲ. ਏ. ਚੈਂਬਰ ਵਿਚ ਡਟਕੇ ਬਹਿੰਦੇਸਨ

'ਅਸਮਾਨ ਵਾਂਗ ਮੈਂ ਉੱਚੀ ਸਾਂ ਬਿਜਲੀ ਦੇ ਲਾਟੂ ਤਾਰੇ ਸਨ
'ਨਰ-ਨਾਰਾਂ, ਦੇਵ-ਅਪੱਛਰਾਂ ਸਨ, ਝਰਨੇ ਮਦ-ਭਰੇ ਫੁਹਾਰੇ ਸਨ

'ਮੈਂ ਮਸਤ ਪਦਮਨੀ ਵਾਂਗੂ ਸਾਂ ਮਸਤੀ ਦੀ ਪੌਣ ਚਲਾਂਦੀ ਸਾਂ
'ਸ਼ੀਸ਼ੇ 'ਚੋਂ ਸ਼ਕਲ ਦਿਖਾ ਸਭ ਨੂੰ ਅੱਲਾਉਦੀਨ ਬਣਾਂਦੀ ਸਾਂ

'ਪਰ ਸ਼ੋਕ ਦਿਨਾਂ ਦੇ ਫੇਰਾਂ ਨੇ, ਜਦ ਬੁੱਲੇ ਸਰਦ ਵਗਾ ਦਿਤੇ
'ਦੁਧ-ਪੀਣੇ ਮਜਨੂੰ ਸਭ ਮੇਰੇ, ਮਛਰਾਂ ਦੇ ਵਾਂਗ ਉਡਾ ਦਿਤੇ
'ਹੁਣ ਮਾਲ ਰੋਡ ਦੀ ਮਾਂਗ ਮਿਰੀ, ਮਾਨੋਂ ਸੰਧੂਰੋਂ ਖਾਲੀ ਹੈ
'ਮੈਂ ਛੁੱਟੜਾਂ ਵਾਗੂੰ ਬੈਠੀ ਹਾਂ, ਘਰ ਵਾਰਸ ਹੈ ਨਾ ਵਾਲੀ ਹੈ
'ਹੁਣ ਮਾਲ ਰੋਡ ਤੇ ਸ਼ਾਮ ਸਮੇਂ, ਮੀਨਾ ਬਾਜ਼ਾਰ ਨ ਲਗਦਾ ਹੈ
'ਨ ਦਿਲ ਦੇ ਸੌਦੇ ਹੁੰਦੇ ਨੇ ਨਾ ਹੁਸਨ ਦਾ ਦਰਿਆ ਵਗਦਾ ਹੈ
'ਨਾ ਤਿੱਤਰੀਆਂ, ਨਾ ਭੂੰਡੇ ਨੇ, ਨਾ ਦੀਵੇ, ਨਾ ਪਰਵਾਨੇ ਨੇ
ਨਾ ਗੁਲ ਹੀ ਨੇ, ਨਾ ਬੁਲਬੁਲ ਨੇ, ਨਾ ਸਾਕੀ, ਨਾ ਮਸਤਾਨੇ ਨੇ
'ਨਾ ਸਿਨਮਾ-ਟਾਕੀ ਰੌਣਕ ਹੈ, ਨਾ ਏ ਡੀ. ਸੀ. ਥੀਏਟਰ ਨੇ
'ਨਾ ਡਿਨਰ, ਲੰਚ, ਟੀ ਪਾਰਟੀਆਂ, ਨਾ ਬੌਇ, ਬੇਅਰਰ, ਵੇਟਰ ਨੇ
''ਕਿੱਥੇ ਓਹ ਕਮਰੀਂ ਪਾ ਬਾਹਾਂ, ਨੱਚਣਾ ਨਿਤ ਸੌ ਸੌ ਜੋੜੇ ਦਾ
'ਕਿੱਥੇ ਏਹ ਭਾਂ ਭਾਂ ਕਬਰ ਜਹੀ, ਭਰਨਾ ਫਿਸਣਾ ਦਿਲ ਫੋੜੇ ਦਾ
'ਮੈਂ ਓਹੋ ਹਾਂ, ਪਰ ਕਿਸਮਤ ਨੇ, ਹੈ ਹਾਲਤ ਜ਼ਰਾ ਵਟਾ ਦਿਤੀ
'ਇਸਬਦਲੀ ਨੇ, ਸਭਦਿਲ ਬਦਲੇ,ਕੁਲ ਉਲਫ਼ਤਦੂਰਕਰਾਦਿਤੀ

'ਸੁੰਦਰਾਂ ਤਾਂ ਇਕੋ ਜੋਗੀ ਨੂੰ ਦਿਲ ਦੇ ਕੇ ਅਤਿ ਪਛਤਾਈ ਜੀ
'ਕੋਠੇ ਤੋਂ ਡਿਗ ਕੇ ਮੋਈ ਸੀ ਇਜ਼ਤ ਭੀ ਨਾਲ ਗੁਆਈ ਸੀ
'ਮੈਂ ਸੈਂਕੜਿਆਂ ਹਰਜਾਈਆਂ ਨੂੰ,ਹਰ ਸਾਲ ਸੀਸ ਬਿਠਲਾਂਦੀ ਹਾਂ
'ਓਹ ਭਜ ਜਾਂਦੇ,ਮੈਂ ਰੋਂਦੀ ਹਾਂ,ਨਿਤ ਸਜਾਲੇ ਵਿਚ ਪਛਤਾਂਦੀ ਹਾਂ
'ਜੋ ਲੂਈਂ ਮਿਰੀ ਸੀ, ਘਾਹ ਕੂਲਾ ਹੁਣ ਸੂਲਾਂ-ਕੰਡ ਬਣਿਆ ਹੈ
'ਸਿਰ ਉੱਤੇ ਧੁੰਦ ਗੁਬਾਰਾਂ ਦਾ, ਦੁਖ ਭਰਿਆ ਤੰਬੂ ਤਣਿਆ ਹੈ
'ਜਿਸ ਮੀਂਹਦੇ ਕਾਰਨ ਵਧਦੀਸੀ,ਸਰਸਬਜ਼ਹੁਸਨਦੀ ਸ਼ਾਨ ਮਿਰੀ
'ਹੁਣ ਵਾਂਗ ਗੋਲੀਆਂ ਵਜਦਾ ਏ, ਬਣ ਗੜੇ ਮੁਕਾਵੇ ਜਾਨ ਮਿਰੀ
'ਮੈਦਾਨੀ ਧਰਤ,ਮਿਰੀ ਸੌਂਕਣ,ਸਨ ਆਏ ਮਿਰੇ ਢਿਗ ਤਜ ਤਜਕੇ
'ਹੁਣ ਫੇਰ ਓਸਦੀ ਬੁੱਕਲ ਵਿਚ, ਜਾ ਲੁਕੇ ਹੈਨ ਸਭ ਭਜ ਭਜ ਕੇ
'ਕਈ ਟਾਵੇਂ ਟਾਵੇਂ ਬੰਦੇ ਜੋ, ਮੂੰਹ ਢਕ ਕੇ ਫਿਰਦੇ ਦਿਸਦੇ ਨੇ
'ਓਹ ਖੁਸ਼ੀ ਨਾਲ ਨਹੀਂ ਠਹਿਰ ਰਹੇ, ਮਜਬੂਰੀ-ਚੱਕੀ ਪਿਸਦੇ ਨੇ
'ਜਿਉਂ ਹਿੰਦੂ ਲਾ ਵਿਚ ਨਾਰਾਂ ਨੂੰ,ਦੇ ਮਰਦ ਤਿਲਾਕ ਨ ਸਕਦੇ ਨੇ
ਤਿਉਂ ਏਹ ਭੀ ਸ਼ਿਮਲੇ ਸੰਗ ਨੂੜੇ ਸਰਦੀ ਦੀਆਂ ਠੰਡਾਂ ਫਕਦੇ ਨੇ
'ਦੁਖ ਪਾ ਪਾ ਆਖਰ ਮੰਨਿਆ ਹੈ, ਮਤਲਬ ਦੀ ਦੁਨੀਆਂ ਸਾਰੀ ਹੈ
'ਸਭ ਵਫਾ-ਪਰੇਮ ਦਿਖਾਵੇ ਨੇ ਗੌਂ ਦੀ ਹੀ ਸਭ ਦੀ ਯਾਰੀ ਹੈ
'ਜਿਉਂ ਜਲ ਦੇ ਕੋਲ ਕਿਨਾਰਾ ਹੈ ਫੁਲ-ਕੰਡਾ ਨੇੜੇ ਨੇੜੇ ਹੈ
'ਫੁਲ-ਸੇਜ, ਕੰਡੇ ਦੀ ਸੇਜ, ਤਿਵੇਂ ਸਭ ਕੋਲੋਂ ਕੋਲ ਬਖੇੜੇ ਨੇ

'ਇਕ ਕਰਵਟ ਲੈ ਕੇ ਫੁੱਲਾਂ ਤੋਂ ਕੰਡਿਆਂ ਤੇ ਜਾ ਨਰ ਪੈਂਦਾ ਹੈ
ਪਿਖ ਤੋਤੇ-ਚਸ਼ਮੀ ਯਾਰਾਂ ਦੀ, ਦੁਖ ਵਾਧੂ ਸਿਰ ਤੇ ਲੈਂਦਾ ਹੈ

'ਜੇ ਪਹਿਲਾਂ ਹੀ ਦਿਲ ਸਮਝ ਲਵੇ ਮਤਲਬ ਦੀ ਸਾਰੀ ਦੁਨੀਆਂ ਹੈ
'ਤਾਂ ਵਿਸ਼ੂ ਭੀ ਨਾ ਦੁਖ ਦੇ ਸਕੇ ਏਹ ਕੌਣ ਵਿਚਾਰੀ ਦੁਨੀਆਂ ਹੈ?'

ਉਸ'ਹਿਲਜ਼-ਕੁਈਨ' ਦਾ ਏਹ ਰੋਣਾ, ਦਿਲ ਮੇਰੇ ਨੂੰ ਝੰਜੋੜ ਗਿਆ
ਉਸਦੀ ਵਡਮੁੱਲੀ ਸਿਖਯਾ ਨੂੰ,ਇਸ ਕਵਿਤਾ ਦੇ ਵਿਚ ਜੋੜ ਗਿਆ:—

ਰਾਤਾਂ ਤਾਂ ਬੜੀਆਂ ਡਿਠੀਆਂ ਨੇ ਪਰ ਓਹ ਇਕ ਰਾਤ ਨ ਭੁਲਦੀ ਹੈ
ਜਿਉਂ ਤਪਦੇ ਮੂੰਹ ਕੁਨੀਨ ਘੁਲੇ, ਤਿਸ ਯਾਦ ਰਿਦੇ ਵਿਚ ਘੁਲਦੀ ਹੈ

## ਬੁਲਬੁਲੇ ਦਾ ਲੈਕਚਰ

ਬੂੰਦ ਜਲ ਵਿਚ ਪੌਣ ਨੇ ਭਰ ਕੇ ਫੁਲਾਯਾ ਬੁਲਬੁਲਾ,
ਯਾ ਸਮੁੰਦਰ ਦਾ ਕੋਈ ਰਾਜਾ ਬਣਾਯਾ ਬੁਲਬੁਲਾ।
ਸੜ ਰਿਹਾ ਖ਼ਬਰੇ ਹੈ ਅੰਦਰੋਂ ਸਿੰਧ ਕਿਸਦੇ ਇਸ਼ਕ ਵਿਚ?
ਆਹ! ਨੇ ਛਾਲਾ ਜਿਗਰ ਤੇ ਹੈ ਉਠਾਯਾ ਬੁਲਬੁਲਾ।
ਸੁੰਦਰੀ ਸਾਗਰ ਦੀ ਨੂੰ ਸ਼ਾਇਦ ਜਵਾਨੀ ਹੈ ਚੜ੍ਹੀ,
ਚਿੰਨ੍ਹ-ਜੋਬਨ ਹਿੱਕ ਤੇ ਹੈ ਉਭਰ ਆਯਾ ਬੁਲਬੁਲਾ।
ਯਾ, ਪਵਣ-ਪਰਮਾਣੂਆਂ ਨੇ, ਮੈਚ ਖੇਲਣ ਵਾਸਤੇ,
ਫੂਕ ਭਰ ਫੁਟਬਾਲ ਹੈ ਆਪਣਾ ਬਣਾਯਾ ਬੁਲਬੁਲਾ।
ਯਾ ਕਿਸੇ ਇਨਜੀਨੀਅਰ ਨੇ, ਸ਼ਕਲ ਜੱਗ ਦੀ ਦਸਣ ਨੂੰ,
ਗੋਲ ਦਨੀਆਂ ਦਾ ਹੈ ਏ ਮੌਡਲ ਦਿਖਾਯਾ ਬੁਲਬੁਲਾ।
ਵਰੁਣ ਦੀ ਪਰਜਾ 'ਚ ਭੀ ਸ਼ਾਇਦ ਹੈ ਕੋਈ ਗੜਬੜੀ,
ਹੈ ਕਿਸੇ ਬਮ ਬਾਜ਼ ਨੇ ਏਹ ਬਮ ਬਣਾਯਾ ਬੁਲਬੁਲਾ
ਯਾ ਕਿਸੇ ਬੁਲਬੁਲ ਨੇ ਇਧਰੋਂ ਰੋਂਦੇ ਰੋਂਦੇ ਲੰਘਦਿਆਂ
ਨੈਣਾਂ 'ਚੋਂ ਬੇਚੈਨ ਹੋ ਆਂਸੂ ਗਿਰਾਯਾ ਬੁਲਬੁਲਾ!
ਯਾ ਹਮਾਤੜ ਤੇ ਤੁਮ੍ਹਾਤੜ ਦੇ ਰਿਦੇ ਭੁਚਲਾਣ ਨੂੰ
ਫੋਕਾ ਜਲ ਮੁਰਗ਼ੀ ਨੇ ਹੈ ਅੰਡਾ ਰਿੜ੍ਹਾਯਾ ਬੁਲਬੁਲਾ
ਕੀ ਪਤਾ ਕਿਸ ਹਲਕੀ ਫੁਲਕੀ ਕਮਲਿਨੀ ਖ਼ੂਬਾਂ ਲਈ
ਮਹਾਂ ਹੌਲਾ, ਖਿਜ਼ਰ ਨੇ, ਮੋਤੀ ਰਚਾਯਾ ਬੁਲਬੁਲਾ।
ਯਾ ਸਮੁੰਦਰ-ਸ਼ਾਹ ਨੇ ਅਪਨਾ ਸ਼ਹਿਜ਼ਾਦਾ ਮਹਿਲ ਤੋਂ,

ਸੋਰ ਹਿਤ ਹੈ ਹਵਾ ਦੇ ਘੋੜੇ ਚੜ੍ਹਾਯਾ ਬੁਲਬੁਲਾ।
ਐਨ ਮੁਮਕਿਨ ਹੈ ਕਿ ਜਲ ਜੀਵਾਂ ਲਈ ਜਲ ਬਾਗ ਵਿਚ,
ਰੱਬ ਦੀ ਕੁਦਰਤ ਨੇ ਹੈ ਅਮਰੂਦ ਲਾਯਾ ਬੁਲਬੁਲਾ।
ਕਮਲ ਚੋਂ ਬ੍ਰਹਮਾ ਨੇ ਉਠ ਸੀ 'ਅਹੰਬ੍ਰਹਮਅਸਮੀ' ਕਿਹਾ,
ਵਧ ਉਸ ਤੋਂ ਜਾਪਦਾ ਸ਼ੇਖੀ 'ਚ ਆਯਾ ਬੁਲਬੁਲਾ।
ਕਰ ਰਿਹਾ ਸਾਂ ਗੌਰ ਕਿ ਇਹ ਬੁਲਬੁਲਾ ਕੀ ਚੀਜ਼ ਹੈ
ਵੇਖ ਕੇ ਸੋਚਾਂ 'ਚ ਮੈਨੂੰ ਖਿੜ ਖਿੜਾਯਾ ਬੁਲਬੁਲਾ।
ਕਹਿਣ ਲੱਗਾ-'ਦੋਸਤਾ, ਸੰਸਾਰ-ਸਾਗਰ—ਹਾਲ ਵਿਚ।
'ਸਿਰਫ ਲੈਕਚਰ ਦੇਣ ਹਿਤ ਛਿਨ ਭਰ ਹੈ ਆਯਾ ਬੁਲਬੁਲਾ।
'ਮਿਰੇ ਵਾਂਗੂੰ ਜੀਵ ਸਭ ਸੰਸਾਰ ਦੇ ਹਨ ਬੁਲਬੁਲੇ,
'ਜਗਤ ਖੁਦ ਤੇ ਜਗਤ ਦੀ ਸਾਰੀ ਹੈ ਮਾਯਾ ਬੁਲਬੁਲਾ।
ਮਿਲ ਗਏ ਦੋ ਬੁਲ੍ਹ ਤਾਂ ਗੁਲ ਬੁਲਬੁਲ ਟਹਿਕਦੇ ਚਹਿਕਦੇ,
'ਫਟ ਗਏ ਬੁਲ੍ਹ, ਫੂਕ ਨਿਕਲੀ, ਲੌ ਸਿਧਾਯਾ ਬੁਲਬੁਲਾ।'
ਵੇਖਦਾ, ਹੈਰਾਨ, ਹਥ ਮਲਦਾ, ਖੜਾ ਮੈਂ ਰਹਿ ਗਿਆ,
ਛਪਨ ਹੋਯਾ ਜਿਹਾ 'ਸੁਥਰਾ' ਮੁੜ ਨ ਆਯਾ ਬੁਲਬੁਲਾ।

## ਕਤਲ

ਇਕ ਲੇਲੀ ਨੇ ਅਪਨੇ ਮਜਨੂੰ ਤਾਈਂ, ਕ੍ਰੋਧ ਵਿਚ ਆ ਕੇ।
ਕਿਹਾ, ਝਿੜਕ ਕੇ ਤੇ ਦਬਕਾ ਕੇ, ਸੌ ਵੱਟ ਮਥੇ ਪਾ ਕੇ:—
'ਕਾਸ਼ ਮੇਰੀਆਂ ਅੱਖੀਆਂ ਦੇ ਵਿਚ ਤਾਕਤ ਹੁੰਦੀ ਐਸੀ
'ਸ਼ਿਵਜੀ ਦੀ ਤੀਜੀ ਅੱਖ ਅੰਦਰ ਸ਼ਕਤੀ ਕਹਿੰਦੇ ਜੈਸੀ
'ਯਾਨੀ ਜਿਸ ਵਲ ਮੈਂ ਤਕ ਲੈਂਦੀ, ਕਤਲ ਹੋਏ ਝਟ ਗਿਰਦਾ
'ਜਿਵੇਂ ਤੇਜ਼ ਤਲਵਾਰ ਵੱਜਿਆਂ, ਪਤਾ ਨ ਲੱਗੇ ਸਿਰ ਦਾ
'ਫਿਰ ਮੈਂ ਫੌਰਨ ਸਭ ਤੋਂ ਪਹਿਲਾਂ ਨਜ਼ਰ ਤਿਰੀ ਵੱਲ ਕਰਦੀ

'ਛਿਨ ਵਿਚ ਖੜੇ ਖੜੋਤੇ ਤੇਰੇ, ਦੋ ਟੋਟੇ ਕਰ ਧਰਦੀ।'
ਉਸ ਮਜਨੂੰ ਨੇ ਕਿਹਾ ਕੰਬਕੇ 'ਹਾਇ! ਨ ਏਹ ਕੁਝ ਮੰਗੋ,
'ਉਂਜ ਭਾਵੇਂ ਜਦ ਚਾਹੋ ਮੇਰੇ ਲਹੂ ਨਾਲ ਹਥ ਰੰਗੋ।
'ਫ਼ਿਕਰ ਜਾਨ ਅਪਨੀ ਦਾ ਮੈਨੂੰ ਜ਼ਰਾ ਨਹੀਂ ਘਬਰਾਂਦਾ
'ਕੇਵਲ ਖ਼ੌਫ਼ ਤੁਹਾਡੇ ਦੁਖ ਦਾ ਦਿਲ ਮੇਰਾ ਕਲਪਾਂਦਾ
'ਮੇਰੇ ਤਨ ਦੇ ਟੁਕੜੇ ਬੇਸ਼ਕ ਹੋਵਣ ਰੱਤੀ ਰੱਤੀ
'ਪਰ ਇਕ ਵਾਲ ਤੁਹਾਡੇ ਨੂੰ ਭੀ ਪੌਣ ਨ ਲੱਗੇ ਤੱਤੀ
'ਨੈਣ ਤੁਹਾਡੇ ਹੋਣ ਜਿ ਐਸੇ, ਕਰਨ ਤਕਦਿਆਂ ਟੋਟੇ
'ਤਦ ਮੈਂ ਸ਼ੀਸ਼ੇ ਸਾਰੇ ਜਗ ਦੇ ਭੰਨਾਂ ਪੋਟੇ ਪੋਟੇ
'ਤਾਕਿ ਹਾਰ-ਸ਼ਿੰਗਾਰ ਸਮੇਂ ਨ ਸ਼ੀਸ਼ੇ ਅੱਗੇ ਜਾਓ
'ਭੁਲ ਭੁਲੇਖੇ ਨਜ਼ਰ ਆਪਣੀ ਆਪਣੇ ਤੇ ਨਾ ਪਾਓ।
'ਮਤਾਂ ਨਜ਼ਰ ਦੀ ਕਾਤਲਿ ਸ਼ਕਤੀ, ਅਸਰ ਤੁਸਾਂ ਤੇ ਪਾਵੇ
'ਜਗ ਸਾਰੇ ਤੇ ਛਾਏ ਹਨੇਰਾ, ਜਾਹ ਜਾਂਦੀ ਹੋ ਜਾਵੇ
'ਤੁਸੀਂ ਖੁਸ਼ ਰਹੋ, ਜੁਗ ਜੁਗ ਜੀਵੋ, ਸਾਰਾ ਸਦਕੇ ਜਾਵਾਂ
ਮੇਰਾ ਕੀ ਹੈ? ਤੁਛ ਜਹੇ ਦਾ? ਹੁਕਮ ਦਿਓ, ਮਰ ਜਾਵਾਂ?'
ਲੈਲਾ ਦਾ ਰੋਹ 'ਕਤਲ' ਹੋ ਗਿਆ, ਸੁਲਹ ਹੋਈ, ਸੁਖ ਵਸਿਆ
ਸਬਕ-ਸ਼ਾਂਤ ਮਿੱਠਤ ਦਾ ਜਗ ਨੂੰ 'ਸੁਥਰੇ' ਪ੍ਰੇਮੀ ਦਸਿਆ

## ਪਾਰੜੇ ਦਾ ਸੱਥਰ

ਕਾਇਨਾਤ ਦੇ ਮਾਲਕ, ਕਲਗੀਧਰ ਜੀ, ਬਨ ਵਿਚ ਕਲੇ
ਭੁੰਜੇ ਸੁਤੇ ਦੇਖ; ਪੰਛੀਆਂ ਤਜਿਆ ਚੁਗਣਾ-ਚਹਿਣਾ।
ਪਵਣ ਨਿਢਾਲ, ਭਾਨ ਮੁਖ ਲਾਲ, ਅਕਾਸ਼ ਪਤਾਲ ਉਦਾਸੇ,
ਬੂਟੇ ਫੁਲ ਕੁਮਲਾਏ; ਰੁਕਿਆ ਪੱਤ ਪੱਤ ਦਾ ਖਹਿਣਾ।
ਹਿਰਨ ਚੌਂਕੜੀ ਭੁਲੇ, ਸ਼ੇਰਾਂ ਗਰਜਨ-ਧਾੜਨ ਤਜਿਆ,

ਜਲਨ ਲਗਾ ਨਿਜ ਚਿੰਤਾ ਅਗਨੀ ਸੰਧਜਾ ਸਮੇਂ ਟਟਹਿਣਾ।
ਪ੍ਰਿਥਵੀ ਨੈਣ ਝੰਮਣੀ—ਘਾਹ—ਦੀ-ਨੋਕੀਂ ਦਿੱਸਣ ਆਂਸੂ,
ਰੁੰਨਾ ਜ਼ੱਰਾ ਜ਼ੱਰਾ, ਗੁਰ ਦਾ ਦੇਖ ਕਸ਼ਟ ਅਤਿ ਸਹਿਣਾ।
ਕਿੱਥੇ ਹਾਇ! ਅਨੰਦਪੁਰ ਅਪਨਾ, ਕਿੱਥੇ ਫੌਜ, ਖਜ਼ਾਨੇ?
ਮਹਿਲ, ਮਾੜੀਆਂ, ਕਿਲੇ, ਹਕੂਮਤ, ਹੀਰੇ, ਮੋਤੀ ਗਹਿਣਾ।
ਲੱਖਾਂ ਸਿੰਘ, ਚਾਰ ਸੁਤ, ਪਜਾਰੇ, ਹਾਥੀ, ਘੋੜੇ, ਤੋਪਾਂ,
ਪਲੰਘ ਸੁਨਹਿਰ ਸੌਣਾ, ਹੀਰੇ ਜੜਤ ਤਖਤ ਤੇ ਬਹਿਣਾ।
ਲਾਡ ਲਾਡਲੇ ਲਾਲਾਂ ਕਰਨੇ, ਚਰਨ ਝਸਣੇ ਮਹਿਲਾਂ,
ਨਾਲ ਇਸ਼ਾਰੇ, ਰਾਜ ਬਖਸ਼ਣੇ, ਸੋ ਹੋਣਾ ਜੋ ਕਹਿਣਾ।
ਲੰਗਰ ਦੇ ਵਿਚ ਖੀਰ-ਪਰੌਂਠੇ, ਮਹਾਂ ਪ੍ਰਸ਼ਾਦੀ ਦੇਗਾਂ,
ਚਾਰ ਵਰਣ ਦੇ ਲੱਖਾਂ ਲੋਕਾਂ, ਰੋਜ਼ ਛਕਣ ਨੂੰ ਡਹਿਣਾ।
ਫ਼ਿਰ ਇਕਦਮ ਉਸ ਝਾਕੇ ਦੀ ਥਾਂ, ਜੰਗ ਨਗਾਰਾ ਵਜਣਾ,
ਜ਼ਾਹੀ ਤੇ ਸਰਬੰਸ ਉਜੜਨਾ, ਖੂਨ ਸਿੱਖਾਂ ਦਾ ਵਹਿਣਾ।
ਦੇਵ ਦੈਂਤ ਸਭ ਭੁੱਬਾਂ ਮਾਰਨ, ਤੂੰ ਹਸ ਹਸ ਕੇ ਡਿਠਾ,
ਉੱਚੀ-ਵੰਸ-ਇਮਾਰਤ-ਨਿਜ ਦਾ, ਅੱਖਾਂ ਅੱਗੇ ਢਹਿਣਾ।
ਖੁਦ ਇਕ ਸਿਰੀ ਸਾਹਿਬ ਲੈ, ਕੱਲੇ, ਭੁਖੇ ਭੁੰਜੇ ਸੌਣਾ,
ਇਹ ਕੀ ਤੇਰੇ ਚੋਜ ਚੋਜੀਆ? ਦਿਤੋ ਈ ਕਦ ਦਾ ਲਹਿਣਾ।
ਮਿਠੇ ਕੋਮਲ ਬੁੱਲ੍ਹਾਂ ਵਿਚੋਂ, ਵਾਜ ਮਧੁਰ ਇਹ ਨਿਕਲੀ:—
ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ।'

# ਆਪੇ ਆਊ

ਕਹਿੰਦੇ ਹਨ ਕਿ ਚਾਨਣ, ਛਿਨ ਵਿਚ ਲਖ ਮੀਲਾਂ ਹੈ ਜਾਂਦਾ
ਸੂਰਜ ਅਠ ਮਿੰਟਾਂ ਵਿਚ ਜਗ ਤੇ ਅਪਨੀ ਕਿਰਨ ਪੁਚਾਂਦਾ
ਆਸਮਾਨ ਵਿਚ ਉਸ ਨਾਲੋਂ ਭੀ ਦੂਰ ਕਈ ਹਨ ਤਾਰੇ,
ਕਿਰਨ ਜਿਨ੍ਹਾਂ ਦੀ ਸਾਲਾਂ-ਸਦੀਆਂ ਵਿਚ ਪਹੁੰਚੇ ਸੰਸਾਰੇ
ਸੱਚ ਖੰਡ ਹੈ ਓਹਨਾਂ ਤੋਂ ਭੀ ਸੌ ਗੁਣ ਕਹਿਣ ਦੁਰਾਡਾ
ਜਿਸਦਾ ਲੇਖਾ ਕਰ ਨਾ ਸਕੇ ਖਯਾਲ-ਹਿਸਾਬ ਅਸਾਡਾ
ਐਡੀ ਦੂਰੋਂ ਸਤਿਗੁਰ ਨਾਨਕ ਆਪੇ ਚਲ ਕੇ ਆਯਾ
ਆਪ ਖਾਧਾ ਤਰਸ ਜਗਤ ਤੇ ਆਪੇ ਕਸ਼ਟ ਹਟਾਯਾ
ਆਪੇ ਹੀ ਫਿਰ ਘਰੋਂ ਨਿਕਲ ਕੇ ਚੱਕਰ ਚੁਤਰਫੀਂ ਲਾਏ
ਪਿੰਡ ਪਿੰਡ ਤੇ ਘਰ ਘਰ ਜਾ ਕੇ ਆਪੇ ਲੋਕ ਤਰਾਏ
ਆਪੇ ਗਿਆ ਪਹਾੜਾਂ ਉਤੇ, ਆਪੇ ਟਪਿਆ ਨਦੀਆਂ
ਜੰਗਲ ਬੇਲੇ, ਰੇਤਥਲੇ ਵਿਚ ਪੁਟਦਾ ਫਿਰਿਆ ਬਦੀਆਂ
ਆਪੇ ਬੰਗਲਾ, ਤਿਬਤ, ਯੂ. ਪੀ. ਸੰਗਲ ਦੀਪ ਜਾ ਫਿਰਿਆ
ਕਈ ਵੇਰ ਕਦਾਂ ਵਿਚ ਫਸਿਆ, ਚੋਰਾਂ ਦੇ ਹਥ ਘਿਰਿਆ
ਲਭਦਾ ਫਿਰਿਆ ਦੁਸ਼ਟਾਂ ਤਾਈਂ ਮੁਕਤਿ ਕਰਾਵਣ ਖਾਤਰ
ਚੁਣਦਾ ਰਿਹਾ ਪਾਪੀਆਂ ਤਾਈਂ ਨਕ ਬਨਾਵਣ ਖਾਤਰ
ਰਾਜਪੂਤਾਨੇ ਤੁਰਕਿਸਤਾਨੇ ਤੇ ਅਫਗਾਨਿਸਤਾਨੇ
ਕਛ-ਕਸ਼ਮੀਰ, ਬਲੋਚਿਸਤਾਨੇ, ਅਰਬ, ਇਰਾਕ, ਇਰਾਨੇ
ਭੁਖੇ ਰਹਿ ਰਹਿ, ਨਿੰਦਾ ਸਹਿ ਸਹਿ, ਭੁੰਜੇ ਬਹਿ ਬਹਿ, ਆਪੇ
ਪੈਰੀਂ ਤੁਰ ਤੁਰ ਜ਼ਰਾ ਨਾ ਥਕਿਆ, ਮੇਟੇ ਜਗ ਦੇ ਸਾਪੇ
ਇਸ ਤੋਂ ਮੈਨੂੰ ਨਿਸਚਾ ਹੋਯਾ, ਫਿਕਰ ਹਟਾਵਣ ਵਾਲਾ

ਤਰਨ ਵਾਲਿਆਂ ਨਾਲੋਂ ਕਾਹਲਾ, ਹੈ ਖ਼ੁਦ ਤਾਰਨ ਵਾਲਾ
ਸਾਨੂੰ ਚਿੰਤਾ ਹੋਇ ਨ ਹੋਵੇ, ਆਪ ਫਿਕਰ ਹੈ ਕਰਦਾ
ਆਪੇ ਆ ਕੇ ਟਿਕਟ ਮੁਕਤਿ ਦਾ ਹੈ ਝੋਲੀ ਵਿਚ ਧਰਦਾ
ਤਦੇ ਮਸਤ ਹਾਂ ਆਪਾਂ ਬੈਠੇ, ਰਿਦਾ ਨਹੀਂ ਘਬਰਾਂਦਾ
ਲਖ ਕੋਹਾਂ ਫਿਰ ਜੋ ਨਹੀਂ ਥਕਦਾ, ਥਕੂ ਨ ਏਥੇ ਆਂਦਾ
ਆਪੇ ਆਊ, ਨਿਸਚੇ ਆਊ, 'ਸੁਥਰਾ' ਮੁਕਤਿ ਕਰਾਊ
ਹਰਦਮ 'ਨਾਨਕ ਸ਼ਾਹ' ਧਰਮ ਦਾ ਬੇੜਾ ਬੰਨੇ ਲਾਊ

# ਸਭ ਕੁਝ ਉਸ ਦੇ ਹਵਾਲੇ

ਭਰੀ ਸਭਾ ਵਿਚ ਜਦੋਂ ਕੌਰਵਾਂ; ਜ਼ੁਲਮੀ ਸੀਨ ਦਿਖਾਯਾ
ਨੰਗੀ ਕਰਨ ਹੇਤ ਪੰਚਾਲੀ, ਕਰੜਾ ਦੰਡ ਸੁਣਾਯਾ
ਸੁਣ ਕੇ ਹੁਕਮ ਦਰੋਪਤੀ ਕੰਬੀ, ਨਜ਼ਰ ਚੁਤਰਫ ਦੁੜਾਈ
ਪੰਜੇ ਪਾਂਡੋ ਸਿਰ ਸੁਟ ਬੈਠੇ, ਸੁਣਨ ਨ ਜ਼ਰਾ ਦੁਹਾਈ
ਬੜੇ ਬਜ਼ੁਰਗਾਂ ਨੇ ਭੀ ਮਦਦੋਂ ਕੀਤੀ ਪ੍ਰਗਟ ਲਾਚਾਰੀ
ਅਫਲ, ਕੌਰਵਾਂ ਦੇ ਕਰ ਤਰਲੇ ਹੋਈ ਜ਼ਲੀਲ ਵਿਚਾਰੀ
ਸਭ ਤਰਫੋਂ ਮਾਯੂਸੀ ਹੋਈ, ਤਾਂ ਰੱਬ ਚੇਤੇ ਆਯਾ
ਸਾੜ੍ਹੀ ਲਾਹੁਣ ਹਿਤ ਦੁਹਸਾਸਨ, ਉਧਰੋਂ ਹਥ ਵਧਾਯਾ
ਦੋਵੇਂ ਹਥ ਅਬਲਾ ਦੇ ਫੜ ਕੇ, ਦੋ ਬੇ-ਰਹਿਮਾਂ ਜਕੜੇ
ਤਾਕਿ ਪਕੜ ਸਕੇ ਨਾ ਸਾੜ੍ਹੀ, ਦੋਵੇਂ ਬਾਜ਼ੂ ਪਕੜੇ
ਘਾਬਰਕੇ ਦੰਦਾਂ ਵਿਚ ਸਾੜ੍ਹੀ, ਲੀਤੀ ਪਕੜ ਵਿਚਾਰੀ
ਦੁਸ਼ਟਾਂ ਜਦ ਓਥੋਂ ਭੀ ਖਿੱਚੀ, ਚੀਕ ਦਰੋਪਤੀ ਮਾਰੀ:-
'ਹੇ ਭਗਵਾਨ ! ਨ ਤੇਰੇ ਬਾਝੋਂ ਮੇਰਾ ਕੋਈ ਸਹਾਈ,
ਮਿਰੀ ਲਾਜ ਰਖ, ਆ ਹੁਣ ਛੇਤੀ, ਕਾਹਨੂੰ ਦੇਰ ਲਗਾਈ ?

ਅਰਬ ਖਰਬ ਸਾੜ੍ਹੀ ਹੋਈ ਫੌਰਨ, ਥਕ ਗਏ ਦੁਸ਼ਟ ਖਿਚਾਂਦੇ
ਜੇ ਜੈ ਕਾਰ ਪ੍ਰਭੂ ਦੀ ਹੋਈ, ਜ਼ਾਲਮ ਪੈ ਗਏ ਮਾਂਦੇ
ਘਰ ਆਈ ਤਾਂ ਮਿਲੇ ਕ੍ਰਿਸ਼ਨ ਜੀ, ਭੁਬ ਮਾਰ ਕੇ ਬੋਲੀ:–
ਭਗਵਨ, ਬੜੀ ਦਯਾ ਹੈ ਕੀਤੀ, ਰਖ ਲਈ ਅਪਨੀ ਗੋਲੀ
'ਪਰ ਦਸੋ, ਕਿਉਂ ਮਿਰੀ ਮਦਦ ਵਿਚ, ਦੇਰੀ ਤੁਸਾਂ ਲਗਾਈ ?
'ਕਿਉਂ ਨ ਕੁਝ ਪਲ ਪਹਿਲੇ ਆਕੇ, ਮੇਰੀ ਬਿਪਤ ਮੁਕਾਈ ?
ਸ਼ਿਰੀ ਕ੍ਰਿਸ਼ਨ ਮੁਸਕ੍ਰਾਕੇ ਬੋਲੇ 'ਤੂੰ ਦੰਦਾਂ ਵਿਚ ਫੜ ਕੇ,
'ਅਪਨੀ ਤਰਫੋਂ ਸਾੜ੍ਹੀ ਰੋਕੀ, ਮੈਂ, ਵੇਂਹਦਾ ਰਿਹਾ ਖੜਕੇ,
'ਜਦ ਤੂੰ ਅਪਨਾ ਸਭ ਬਲ ਤਜਕੇ, ਕੇਵਲ ਮੈਨੂੰ ਧਯਾਯਾ
'ਤਦ ਮੈਂ ਫ਼ੌਰਨ ਬਿਰਦ ਪਾਲਿਆ ਤੇਰਾ ਕਸ਼ਟ ਹਟਾਯਾ
ਇਕ ਮਯਾਨ ਵਿਚ ਦੋ ਤਲਵਾਰਾਂ, ਹਰਗਿਜ਼ ਨਾਹਿ ਸਮਾਵਨ
'ਅਪਨੀ ਹਉਮੈ, ਪ੍ਰਭੂ ਦੀ ਕ੍ਰਿਪਾ ਕਠੀਆਂ ਨਹੀਂ ਰਹਾਵਨ!
ਜਦ ਬੰਦਾ ਤਜ ਨਿਜ ਬਲ, ਸਭ ਕੁਝ ਪ੍ਰਭੁ ਦੇ ਕਰੇ ਹਵਾਲੇ
ਅਪਨੀ ਗੰਢ ਨੂੰ 'ਸੁਥਟਾ' ਰਬ ਆ, ਸਭ ਦੁਖ ਉਸਦੇ ਟਾਲੇ !

## ਗ੍ਰੈਜੂਏਟਣੀ

ਇਕ ਲਾਲੇ ਦੀ ਪੁੱਤ੍ਰੀ ਬੀ. ਏ. ਪਾਸ ਹੋਈ ਘਰ ਆਈ !
ਆ ਹਮਸਾਈਆਂ ਕੱਠੀਆਂ ਹੋਈਆਂ,ਵਰਸਣ ਲਗੀ ਵਧਾਈ !
ਕੋਈ ਆਖੇ 'ਮੈਂ ਵਾਰੀ ਜਾਵਾਂ, ਜਾਪੇ ਕੁੜੀ ਸਿਆਣੀ !'
ਕੋਈ ਆਖੇ 'ਨੀ ਵੇਖ ਸੁ ਮੱਥਾ, ਚੰਦ ਹੈ ਭਰਦਾ ਪਾਣੀ !'
ਤੀਜੀ ਬੋਲੀ'ਪਰ ਏਹ ਅੜੀਏ ਤਕੜੀ ਕਿਉਂ ਨਹੀਂ ਹੋਈ !'
ਚੌਥੀ ਕਹਿੰਦੀ 'ਚੇਹਰੇ ਉੱਤੇ ਖੂਨ ਨਾ ਦਿਸਦਾ ਕੋਈ !'
ਫਿਰ ਤਾਂ ਭਾਂਤੋ ਭਾਂਤੀ ਗੱਲਾਂ ਲੱਗ ਪਈਆਂ ਸਭ ਬੋਲਣ !

ਵਾਰੋ ਵਾਰੀ ਨੁਕਸ ਪੜ੍ਹਾਈਆਂ ਦੇ ਸਭ ਲੱਗੀਆਂ ਫੋਲਣ!
ਅਣੀਏ ਸੱਚੀ ਗੱਲ ਮੈਂ ਆਖਾਂ ਰੋਗਣ ਲਗੇ ਵਿਚਾਰੀ!
ਖੰਘ ਤਾਪ ਦੀ ਕਾਲਜ ਦੇ ਵਿਚ, ਜਾਪੇ ਲਗੀ ਬੀਮਾਰੀ!
ਹਾਇਆ! ਭੈੜੀ ਵੇਖ ਖਾਂ ਅੱਖਾਂ ਵਿਚ ਧਸੀਆਂ ਨੇ ਪਈਆਂ!
ਕੁੜੇ ਵੇਖ ਸੂ ਹੜ੍ਹਬਾਂ ਦੋਵੇਂ ਅੰਦਰ ਹਨ ਵੜ ਗਈਆਂ!
ਪੀਲਾ ਭੂਕ ਰੰਗ ਸੂ ਹੋਇਆ, ਮਲੀ ਹੋਏ ਜਿਉਂ ਹਲਦੀ!
ਨਾ ਬਾਬਾ, ਧੀ ਮੈਂ ਤਾਂ ਆਪਣੀ ਕਾਲੰਜ ਨਹਾਂ ਹਾਂ ਘਲਦੀ!
ਇਕ ਨੇ ਪੁੱਛਿਆ 'ਸ਼ਾਮੋਂ ਗੀਤਾ ਗੁਤਾ ਭੀ ਕੁਝ ਸਿੱਖੀ?'
'ਰੋਟੀ ਟੁਕ ਵਿਚ ਅਪਣੀ ਬੁੱਧੀ ਭੀ ਕੀਤੀ ਹੈ ਤਿੱਖੀ?'
ਗੈ ਜੂਏਟਣ ਸੁਣ ਸੁਣਕੇ ਗੱਲਾਂ ਦਿੱਕ ਹੋ ਉੱਠ ਖਲੋਤੀ!
ਲੰਮੀ ਛਾਲ ਮਾਰੀ ਇਕ ਉਸ ਨੇ ਜਿਵੇਂ ਦੋੜਦੀ ਬੋਤੀ!
ਬੋਲੀ 'ਸ਼ਟ ਅਪ ਨੋਨ ਸੈਨਸ ਯੂ ਫੂਲਜ਼' ਘਰੋ ਘਰ ਜਾਓ!
'ਆਈ ਐਮ ਸਿਕ ਔਫ ਯੂ ਅਰ ਫੂਲਸ਼ਨੈਸ ਮਗਜ਼ ਨ ਮੇਰਾ ਖਾਓ!
ਬੁੜਬੁੜ ਕਰਦੀਆਂ ਸਭ ਤੁਰ ਗਈਆਂ, ਮਾਂ ਅਤਿ ਚੱਕ੍ਰਿਤ ਹੋਈ!
ਕੁੜੀ ਸੱਚੀ ਯਾ ਕੁੱਢੀਆਂ ਸਚੀਆਂ ? ਮੈਨੂੰ ਦੱਸੋ ਕੋਈ!

## ਸਾਥੀ

ਰਾਜ ਛੱਡਕੇ, ਪੰਜੇ ਪਾਂਡੋ, ਵੱਲ ਹਿਮਾਚਲ ਧਾਏ।
ਤੁਰਦੇ ਫਿਰਦੇ, ਪ੍ਰਭੂ ਧਯਾਂਦੇ, ਬਰਫ ਸਥਾਨੀ ਆਏ।
ਕੁੱਤਾ ਇੱਕ ਯੁਧਿਸ਼ਟ੍ਰ ਪਿੱਛੇ. ਲਗ ਕੇ ਤੁਰਿਆ ਜਾਵੇ।
ਨਾਲ ਨਾਲ ਰਹਿ ਪ੍ਰੇਮ ਦਿਖਾਵੇ, ਬਰਫੋਂ ਖੌਫ ਨ ਖਾਵੇ।
ਗਲ ਗਈ ਬਰਫ਼ਾਂ ਵਿਚ ਦ੍ਰੋਪਦੀ, ਗਲ ਗਏ ਭਾਈ ਚਾਰੇ।
ਅਰਜਨ, ਭੀਮ, ਨਕੁਲ, ਸਹਿਦੇਵਾਂ, ਵਿਛੁੜ ਗਏ ਪਿਆਰੇ।

ਇਕ ਅੰਗੂਠ ਯੁਧਸ਼ਟਰ ਦਾ ਭੀ, ਪੈਰ ਸੱਜੇ ਦਾ ਗਲਿਆ।
ਪਰ ਓਹ ਬੀਰ ਅੱਗੇ ਹੀ ਜਾਵੇ, ਨਾ ਮੁੜਿਆ ਨਾ ਟਲਿਆ।
ਕੁੱਤਾ ਮਗਰ ਮਗਰ ਓਸ ਦੇ, ਪੂਛ ਹਿਲਾਈ ਜਾਵੇ।
ਸਾਥੀ ਸਮਝ ਯੁਧਿਸ਼ਟਰ ਉਸਨੂੰ ਮਿਠਤ ਨਾਲ ਬੁਲਾਵੇ।
ਅਗੋਂ ਯਮ ਰਾਜਾ ਆ ਮਿਲਿਆ, ਹਥ ਬੰਨ੍ਹ ਸੀਸ ਝੁਕਾਇਆ।
'ਮਹਾਰਾਜ! ਚਲ ਸੁਰਗੀਂ ਵਸੋ, ਸੁਆਗਤ ਹਿਤ ਹਾਂ ਆਇਆ।
'ਪਰ ਏਹ ਗੰਦਾ ਮੰਦਾ ਕੁੱਤਾ, ਮਗਰ ਖੜਾ ਹੈ ਤਕਦਾ।
'ਇਸਨੂੰ ਏਥੇ ਛੁਟੀ ਬਖਸ਼ੋ ਅੱਗੇ ਜਾ ਨਹੀਂ ਸਕਦਾ।
'ਕਿਹਾ ਯੁਧਿਸ਼ਟਰ ਨੇ ਮੁਸਕਾ ਕੇ, ਏਥੇ ਹੀ ਰਬ ਭਜਸਾਂ।
'ਐਪਰ ਸੁਰਗੀਂ ਜਾਣ ਲਈ ਮੈਂ ਸਾਥੀ ਕਦੀ ਨ ਤਜਸਾਂ।
ਸੱਜਣ ਵਲੋਂ ਦੁਖ ਸੁਖ ਵੇਲੇ, ਜੇਕਰ ਪਿੱਠ ਭੁਆਵੇ।
'ਸੁਰਗ ਤਾਂ ਕਿਥੇ, ਨਰਕ ਭੀ ਉਸਨੂੰ, ਦੂਰ ਦੂਰ ਆਖ ਹਟਾਵੇ।
ਗਗਨ ਮੰਡਲੋਂ ਵਾਹਵਾ ਹੋਈ, ਸੁਰਗੋਂ ਫੁਲ ਵਰਸਾਏ।
'ਧੰਨ ਯੁਧਿਸ਼ਟਰ' ਆਖ ਸੁਰਗ ਦੇ ਬੂਹੇ ਕੁਲ ਖੁਲ੍ਹਾਏ।
ਸੁਖ ਦੁਖ ਵੇਲੇ ਸਾਥ ਨਿਭਾਵੇ, ਸੋ ਨਰ 'ਸੁਧਰ' ਸਾਥੀ।
ਵਰਨਾਂ ਕੀੜੀ ਤੋਂ ਭੀ ਤੁਛ ਹੈ, ਭਾਵੇਂ ਦਿਸੇ ਹਾਥੀ।

## ਯਾਦਾਂ

ਔਂਦੇ ਨੇ ਯਾਦ ਹਾਏ ! ਅਪਨੇ ਸਮੇਂ ਪੁਰਾਣੇ।
ਪੈਸੇ ਚੁਰਾਕੇ ਘਰ ਤੋਂ, ਲੱਡੂ-ਵਤਾਊਂ ਖਾਣੇ।
ਬਿੱਲੀ ਤੋਂ ਚੂਹੇ ਵਾਂਗੂੰ, ਉਸਤਾਦ ਕੋਲੋਂ ਡਰਨਾ।
'ਐਬਸੈਂਟ' ਸਕੂਲੋਂ ਰਹਿਕੇ, ਸੌ ਸੌ ਬਹਾਨੇ ਲਾਣੇ।
ਉਸਤਾਦ ਨੇ ਚਪੇੜਾਂ ਲਾਕੇ ਜਾਂ ਪਿਠ ਭੁਆਣੀ।

ਯਾਰਾਂ ਨੇ ਉਸ ਦੇ ਪਿੱਛੇ ਦੰਦੀਆਂ ਤੇ ਮੂੰਹ ਚਿੜਾਣ।
ਰਬ ਨੂੰ ਜੇ ਯਾਦ ਕਰਨਾ ਤਾਂ ਏਹ ਸ਼ਕੇਤ ਕਰਨੀ।
ਸਭ 'ਟੀਚਰਾਂ' ਨੂੰ ਕਿਓਂ ਨਾ ? ਲਗਦੇ ਨੇ ਤਪ ਪੁਰਾਣੇ।
ਅਚਰਜ ਸੀ ਵੈਰ ਸਾਡਾ, ਤੇ ਦੋਸਤੀ ਅਨੋਖੀ।
ਆਪੇ ਹੀ ਯਾਰ ਕੁਟਣੇ ਆਪੇ ਹੀ ਜਾ ਮਨਾਣੇ।
ਜੋ ਚਾਹੁਣਾ ਸੋ ਕਰਨਾ, ਜੋ ਚਾਹੁਣਾ ਸੋ ਚਰਨਾ।
ਇਕ ਖੇਡ ਦੀ ਜਗਾ ਸੀ ਸੰਸਾਰ ਸਾਡੇ ਭਾਣੇ।
ਕਿਸਮਤ ਨੂੰ ਪਰ ਨਾ ਭਾਯਾ, ਉਸਨੇ ਆ ਚਾਰ ਪਾਸੇ।
ਚਿੰਤਾ ਦੇ ਜਾਲ ਲਾਏ. ਫ਼ਿਕਰਾਂ ਦੇ ਤੰਬੂ ਤਾਣੇ।
ਬੁਲਬੁਲ ਤਾ ਪਿੰਜਰੇ ਪੈਕੇ, ਚੋਗਾ ਹੈ ਮੁਖ਼ਤ ਖਾਂਦੀ।
ਸਾਡੀ ਹੈ ਕੈਦ ਅਚਰਜ, ਪਿੰਜਰੇ ਨੂੰ ਪਾਣੇ ਦਾਣੇ।
ਕੋਹਲੂ 'ਚ ਤਿਲ ਦੇ ਵਾਗੂੰ, ਸਭ ਮੈਨੂੰ ਪੀੜਦੇ ਨੇ।
ਦਰਦੀ ਨ ਕੋਈ ਦਿਸਦਾ, ਰੋਵਾਂ ਕਿਦੇ ਸਰਹਾਣੇ।
ਰੱਬਾ ! ਓ ਡਾਢੇ ਰੱਬਾ, 'ਸੁਥਰੇ' ਨੂੰ ਕਰਕੇ ਕੁਥਰਾ।
ਤੇਰੇ ਕੀ ਹੱਥ ਆਇਆ, ਕੇਹੜੇ ਮਿਲੇ ਮਖਾਣੇ।

## ਲੰਗੋਟੀ ਕਿ ਸੂਟ

ਇਕ ਫਕੀਰ ਝੋਂਪੜੀ ਵਸੇ, ਮੰਗਕੇ ਖਾਵੇ ਰੋਟੀ।
ਕਪੜਾ ਲਾੜਾ ਪਾਸ ਨ ਰੱਖੇ, ਕੇਵਲ ਤੇੜ ਲੰਗੋਟੀ।
ਨਾ ਵਹੁਟੀ, ਨਾ ਸਾਲੇ ਸਹੁਰੇ, ਨਾ ਧੀ, ਪੁਤ ਜਵਾਈ।
ਲੈਣਾ ਦੇਣਾ, ਝਗੜਾ, ਝਾਂਜਾ, ਚਿੰਤਾਫ਼ਿਕਰ ਨ ਕਾਈ।
ਨ੍ਹਾ ਕੇ ਇੱਕ ਲੰਗੋਟੀ ਬੰਨ੍ਹੇ, ਦੂਜੀ ਸੁਕਣੇ ਪਾਵੇ।
ਉਸ ਨੂੰ ਚੂਹਾ ਦੁਸ਼ਟ ਕੋਈ ਆ, ਰਾਤ ਸਮੇਂ ਟੁਕ ਜਾਵੇ।

ਇਸ ਦੁੱਖੋਂ ਸੜ, ਸੋਚ ਫਕਰ ਨੇ ਬਿੱਲੀ ਆਣ ਬਹਾਲੀ।
ਚੂਹੇ ਤੋਂ ਲੰਗੋਟੀ ਦੀ ਜੋ ਕਰੇ ਰਾਤ ਰਖਵਾਲੀ।
ਬਿੱਲੀ ਦੇ ਦੁੱਧ ਲਈ ਬੱਕਰੀ ਲਿਆਂਦੀ ਮੰਗ ਮੰਗਾ ਕੇ।
ਛਤੀ ਹੀ ਫਿਰ ਗਊ ਬਲਾਈ, ਲੋਕਾਂ ਨੇ ਸਮਝਾਕੇ।
ਗਊ ਵਾਸਤੇ ਤੂੜੀ, ਸੰਜੀ, ਵੰਡ, ਲੂਣ, ਗੁੜ, ਦਾਣਾ,
ਖੁਰਲੀ, ਛੱਪਰ, ਟੋਕਾ, ਬੱਠਲ, ਆਦਿ ਪਿਆ ਬਨਵਾਣਾ।
ਦੁੱਧ, ਦਹੀਂ ਰਿੜਕਣ ਤੇ ਰੱਖਣ ਹਿਤ ਕਾਮਾਂ ਪਿਆ ਰਖਣਾ।
ਬਿਨਾਂ ਵਹੁਟੀਓਂ ਗ੍ਰਿਹਿਸਤ-ਝਮੇਲਾ ਪਿਆ ਫ਼ਕਰ ਨੂੰ ਚਖਣਾ।
ਸਿਰ ਖੁਰਕਣ ਦੀ ਵੇਹਲ ਨ ਲੱਗੇ, ਨਾ ਰਬ ਚੇਤੇ ਆਵੇ।
ਖਾਣ ਗਰੀਬ ਫ਼ਕਰ ਨੂੰ ਹਰਦਮ ਗੋਹੇ, ਮੂਤ, ਗੁਤਾਵੇ।
ਗਾਂ ਨੇ ਪੈਲੀ ਚਰੀ ਕਿਸੇ ਦੀ, ਉਸ ਨੇ ਸੋਟੇ ਲਾਏ।
ਕਾਮੇ ਨੇ ਜਾ ਫ਼ਕਰ ਹੁਰਾਂ ਦੇ, ਜੋਸ਼-ਕ੍ਰੋਧ ਭੜਕਾਏ।
ਫ਼ਕਰ ਪਿਆ ਗਲ ਵਿਗੜੇ ਜਟ ਦੇ, ਉਸਨੇ ਲਾਈਆਂ ਜੁੱਤੀਆਂ।
ਜਾਗਉਠੀਆਂ, ਗ ਜਾਨ-ਸ਼ਕਤੀਆਂ ਫ਼ਕਰ ਦੀਆਂ ਸਭਸੁਤੀਆਂ।
ਦੁਖ ਦੀ ਖਾਣ ਲੰਗੋਟੀ ਫੜਕੇ ਲੀਰਾਂ ਲੀਰਾਂ ਕੀਤੀ।
ਬਿੱਲੀ, ਗਾਂ, ਕਾਮੇ ਨੂੰ ਕੱਢਕੇ ਝੱਟ ਅਜ਼ਾਦੀ ਲੀਤੀ:
'ਸੁਥਰੇ' ਇੱਕ ਲੰਗੋਟੀ ਤੋਂ ਜੇ ਐਡੇ ਪੁਆੜੇ ਪੈਂਦੇ!
ਹੋਸੀ ਹਾਲ ਉਨ੍ਹਾਂ ਦਾ ਕੀ ? ਜੋ ਸੂਟ ਨਵੇਂ ਨਿਤ ਲੈਂਦੇ!

॥ ਇਤਿ ॥